ਮੁੱਲ 25/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 122 ਸਾਲ 11 6 ਫਰਵਰੀ 2020 (ਮਾਸਿਕ, ਪੰਜਾਬੀ) ਕੁੱਲ ਪੰਨੇ 48



ਪੰਥ ਰਤਨ
ਗਿਆਨੀ ਦਿੱਤ ਸਿੰਘ ਜੀ
21 ਅਪ੍ਰੈਲ 1850 - 6 ਸਤੰਬਰ 1901

## ਅਕਾਲ ਤਖਤ ਸੁਪਰੀਮੋ

ਸ੍ਰੀ ਅਕਾਲ ਤਖਤ ਸਿੱਖਾਂ ਦੀ ਸੰਸਥਾ ਹੈ ਸੁਪਰੀਮੋ।
ਚਲੀਆ ਰਹੀ ਪੁਰਾਣੀ ਰੀਤ ਹੈ ਇਹ ਮੁਢ ਕੁਦੀਮੋ।
ਹਰ ਸਿੱਖ ਇਸ ਦੇ ਅੱਗੇ ਸੀਸ ਨਿਵਾਉਂਦਾ ਹੈ।
ਇਥੇ ਆਕੇ ਹੀ ਹਰ ਆਪਣੀ ਭੁੱਲ ਬਖਸ਼ਾਉਂਦਾ ਹੈ।
ਜਥੇਦਾਰ ਦੀ ਵੀ ਪਦਵੀ ਹੁੰਦੀ ਏ ਸਤਿਕਾਰ ਦਾ ਪਾਤਰ
ਇਨਸਾਫ ਦੇਣ ਦਾ ਉਸਾਰੂ ਕੰਮ ਕਰਦੇ ਕੌਮ ਦੀ ਖਾਤਰ
ਬਾਬਾ ਅਕਾਲੀ ਫੂਲਾ ਸਿੰਘ ਜਥੇਦਾਰ ਨੇ ਕੰਮ ਕੀਤੇ ਭਾਰੇ ਸੀ
ਮਹਾਰਾਜਾ ਰਣਜੀਤ ਸਿੰਘ ਨੂੰ ਬੰਨ੍ਹ ਉਸਨੇ ਕੋਰੜੇ ਮਾਰੇ ਸੀ
ਗੁਰਮੁਖ ਸਿੰਘ ਨੂੰ ਛੇਕਿਆ ਸੀ ਤਖਤ ਤੋਂ ਪਹਿਲੀ ਵਾਰੀ
ਜਦੋਂ ਬਾਬਾ ਖੇਮ ਸਿੰਘ ਬੇਦੀ ਦੀ ਸੀ ਇਥੇ ਖੁਦ ਮੁਖਤਿਆਰੀ
ਦਿੱਤ ਸਿੰਘ, ਗੁਰਮੁਖ ਸਿੰਘ ਗਦੈਲਾ ਧੂਹ ਕੇ ਸੁਟਿਆ ਬਾਹਰ ਸੀ
ਕਿਉਂਕਿ ਬਾਬਾ ਬੇਦੀ ਗ੍ਰੰਥ ਦੇ ਬਰਾਬਰ ਬੈਠ ਬਣਦਾ ਸਰਦਾਰ ਸੀ

ਦੋ ਸਦੀ ਤੱਕ ਚਲਦਾ ਰਿਹਾ ਬੜੇ ਹੀ ਅਰਾਮ ਨਾਲ ਸੀ
ਨਾ ਕੋਈ ਹਲਚਲ ਨਾ ਕੋਈ ਰਾਜਨੀਤੀ ਦਾ ਵੱਡਾ ਬਲਾਲ ਸੀ
1984 ਤੋਂ ਬਾਅਦ ਰਾਜਨੀਤੀ ਨੇ ਲਏ ਸੀ ਪੈਰ ਪਸਾਰ
ਜਥੇਦਾਰਾਂ ਨੂੰ ਵਰਤਣ ਲੱਗ ਪਈ ਆਪਣੇ ਲਈ ਸਰਕਾਰ
ਕਈਆਂ ਨੂੰ ਘਰ ਤੋਰਿਆ ਜੋ ਇਨ੍ਹਾਂ ਤੋਂ ਜਾਂਦੇ ਸੀ ਬਾਹਰ
ਕਈਆਂ ਬੜੀ ਚਲਾਈ ਛਡਣਾ ਪਿਆ ਰੁਤਬਾ ਆਖਰਕਾਰ
ਰੱਬ ਨੇ ਆਖਰ ਸੁਣ ਲਈ ਗਿ: ਹਰਪ੍ਰੀਤ ਸਿੰਘ ਬਣੇ ਜਥੇਦਾਰ
ਪੜ੍ਹੇ ਲਿਖੇ ਇਸ ਵਿਦਵਾਨ ਦੀ ਹੋਣ ਲੱਗੀ ਪ੍ਰਸੰਸਾ 'ਚ ਸੰਸਾਰ
ਸਹਿਜ ਨਾਲ ਚਲ ਰਹੇ ਨੇ ਰੱਖ ਕੇ ਹਰ ਇਕ ਦਾ ਖਿਆਲ
ਹੋਕਾ ਦੇਂਦੇ ਰਲ ਮਿਲ ਬੈਠਕੇ ਕੰਮ ਕਰਨ ਦਾ ਹੋਵੇ ਨਾ ਕੋਈ ਬਵਾਲ
ਅਦਾਰਾ ਭਾਈ ਦਿੱਤ ਸਿੰਘ ਨਿੱਤ ਕਰਦਾ ਹੈ ਅਰਦਾਸ
ਸ਼ਕਤੀ ਬਖਸ਼ੇ ਇਨ੍ਹਾਂ ਨੂੰ ਹਰ ਇਮਤਿਹਾਨ 'ਚ ਹੋਵਣ ਪਾਸ

ਪ੍ਰਿੰ: ਨਸੀਬ ਸਿੰਘ ਕਲੌੜ

ਅੰਦਰ ਪੜ੍ਹੋ ਸੰਪਾਦਕੀ

ਸ੍ਰੀ ਅਕਾਲ ਤਖਤ ਸਾਹਿਬ ਸਿੱਖਾਂ ਦੀ ਸੁਪਰੀਮੋ ਸੰਸਥਾ ਹੈ। ਇਸ ਲਈ ਇਸ ਦੇ ਜਥੇਦਾਰ ਵੀ ਅਤੀ ਸਤਿਕਾਰਯੋਗ ਤੇ ਸੁਪਰੀਮੋ ਦਾ ਰੁਤਬਾ ਰੱਖਦੇ ਹਨ ਪਰ ਗਿਆਨੀ ਹਰਪ੍ਰੀਤ ਸਿੰਘ ਜੀ ਤੋਂ ਪਹਿਲੇ ਦੋ ਜਥੇਦਾਰਾਂ ਨੇ ਅਕਾਲ ਤਖ਼ਤ ਸਾਹਿਬ ਦੀ ਤਾਕਤ ਤੇ ਮਹੱਤਤਾ ਨੂੰ ਮਿੱਟੀ ਵਿੱਚ ਮਿਲਾਕੇ ਰੱਖ ਦਿੱਤਾ। ਹੁਣ ਕੁਝ ਉਮੀਦ ਜਾਗੀ ਹੈ....!!!

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**
ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com bhaiditsinghpatrika@yahoo.com

# ਸਿੱਖੀ



ਅੰਮ੍ਰਿਤ ਕੌਰ ਕੰਬੋਜ

ਬਾਬੇ ਨਾਨਕ ਨੇ, ਇੱਕ ਪੰਥ ਚਲਾਇਆ ਸੀ।
ਕੋਮਲ ਜਿਹਾ ਸਿੱਖੀ ਦਾ, ਉਸ ਬੂਟਾ ਲਾਇਆ ਸੀ।
ਬਾਬੇ ਦੇ ਬੋਲਾਂ ਨੂੰ, ਉਹ ਹਰਦਮ ਸੁਣਦਾ ਸੀ।
ਮਰਦਾਨੇ ਦੀ ਰਬਾਬ ਦੀਆਂ, ਟੁਨਕਾਰਾਂ ਸੁਣਦਾ ਸੀ।
ਬਾਬੇ ਦੀ ਕਰਨੀ ਨੂੰ, ਉਹ ਵੇਖੀ ਜਾਂਦਾ ਸੀ।
ਉਹਦੇ ਦਿਲ ਵਿੱਚ ਵੱਸ ਜਾਂਦਾ, ਜੋ ਬਾਬਾ ਗਾਉਂਦਾ ਸੀ।
ਬਾਬਾ ਪਰੇਮ ਸਿਖਾਂਦਾ ਸੀ, ਗੱਲ ਪਰੇਮ ਦੀ ਕਰਦਾ ਸੀ।
ਸਿਰ ਤਲੀ ਤੇ ਧਰਨੇ ਦੀ ਵੀ ਉਹ ਜਾਂਚ ਸਿਖਾਂਦਾ ਸੀ।
ਕੋਮਲ ਜਿਹੇ ਬੂਟੇ ਨੂੰ, ਬਲਵਾਨ ਬਣਾ ਦਿੱਤਾ।
ਹੱਕ ਸੱਚ ਲਈ ਲੜਨੇ ਲਈ, ਸਿਰ ਤਲੀ ਧਰਾ ਦਿੱਤਾ।
ਫਿਰ ਪੰਜਵੇਂ ਜਾਮੇਂ ਵਿੱਚ, ਗੁਰੂ ਅਰਜਨ ਆਏ ਸੀ।
ਦੇਗਾਂ ਵਿੱਚ ਉੱਬਲ ਗਏ, ਤੱਤੀਆਂ ਤੇ ਬਹਿ ਗਏ ਸੀ।
ਮੰਨ ਮਿੱਠਾ ਭਾਣੇਂ ਨੂੰ, ਜ਼ਾਲਮ ਨੂੰ ਵਿਖਾ ਗਏ ਉਹ।
ਸਿੱਖੀ ਦੀਆਂ ਨੀਹਾਂ ਨੂੰ, ਮਜ਼ਬੂਤ ਬਣਾ ਗਏ ਉਹ।
ਜੰਞੂ ਨੂੰ ਬਚਾਉਣ ਲਈ, ਗੁਰਾਂ ਸ਼ਹੀਦੀਆਂ ਪਾ ਲਈਆਂ।
ਦਿੱਲੀ ਵਿੱਚ ਜ਼ਾਲਮ ਦੀਆਂ, ਅੱਖਾਂ ਚੁੰਧਿਆ ਗਈਆਂ।
ਗੁਰੂ ਕੱਢ ਕਿਰਪਾਨ ਲਈ, ਫਿਰ ਵੀ ਇਹ ਸਫਲ ਰਹੀ।
ਤਲਵਾਰਾਂ ਦੀਆਂ ਧਾਰਾਂ ਤੇ, ਇਹ ਹੱਸ ਹੱਸ ਨੱਚਦੀ ਰਹੀ।
ਅਜੀਤ, ਜੁਝਾਰ ਦੋਵੇਂ, ਜੰਗ ਦੇ ਵਿੱਚ ਜੂਝ ਪਏ।
ਦੋ ਜੰਗ 'ਚ ਸ਼ਹੀਦ ਹੋਏ, ਦੋ ਨੀਹਾਂ ਵਿੱਚ ਚਿਣੇ ਗਏ।
ਸਿੱਖੀ ਦੇ ਮਹਿਲ ਨੂੰ ਉਹ, ਯੋਧੇ ਸ਼ਿੰਗਾਰ ਗਏ।
ਜੈ ਕਾਰੇ ਗੂੰਜ ਗਏ, ਸੂਬੇ ਨੂੰ ਵੰਗਾਰ ਗਏ।
ਬੰਦ ਬੰਦ ਕਟਵਾਉਂਦੀ ਰਹੀ, ਖੋਪਰ ਵੀ ਲੁਹਾਉਂਦੀ ਰਹੀ।
ਆਰਿਆਂ ਦੇ ਦੰਦਿਆਂ ਤੇ, ਇਹ 'ਜਪੁਜੀ' ਗਾਉਂਦੀ ਰਹੀ।
ਚਰਖੜੀ ਤੇ ਚੜ੍ਹ ਕੇ ਵੀ ਇਹ, ਅਨਹਦ ਗਾਉਂਦੀ ਸੀ।
ਸਰਬੱਤ ਦੇ ਭਲੇ ਲਈ, ਇਹ ਸੀਸ ਕਟਾਉਂਦੀ ਸੀ।
ਉੱਚਾਂ ਨੂੰ ਛੱਡ ਕੇ ਇਹ, ਨੀਚਾਂ ਨਾਲ ਖੜ੍ਹ ਜਾਂਦੀ।
ਗਰੀਬਾਂ ਮਜ਼ਲੂਮਾਂ ਲਈ, ਕੁਰਬਾਨੀ ਕਰ ਜਾਂਦੀ।
ਸਿਰ ਤਲੀ ਤੇ ਧਰ ਲੈਂਦੀ, ਮੈਦਾਨੋਂ ਭੱਜਦੀ ਨਹੀਂ।
ਇਹ ਜ਼ੁਲਮ ਮਿਟਾਉਂਦੀ ਹੈ, ਮੌਤੋਂ ਇਹ ਡਰਦੀ ਨਹੀਂ।
ਇਹ ਚੜ੍ਹਦੀ ਕਲਾ 'ਚ ਰਹੇ, ਨਾਨਕ ਦੀ ਸਿੱਖੀ ਹੈ।
ਅਕਾਲ ਦਾ ਹੁਕਮ ਹੈ ਇਹ, ਗੋਬਿੰਦ ਦੀ ਸਿੱਖੀ ਹੈ।

***************

## ਜਨਵਰੀ 2020 ਮਹੀਨੇ ਦੇ ਦਾਨੀਆਂ ਦੀ ਸੂਚੀ

1. ਧੰਨਵਾਦਿ ਸਹਿਤ ਸ. ਰਾਜਿੰਦਰਪਾਲ ਸਿੰਘ ਅਮਰੀਕਾ .......... 14,300/-
2. ਸ. ਹਰੀ ਸਿੰਘ ਕੈੜੇ ........................................... 5,100/-
3. ਜਥੇਦਾਰ ਮਹਿੰਦਰ ਸਿੰਘ ਖਹਿਰਾ ਇੰਗਲੈਂਡ .................... 5,000/-
4. ਜਸਪਾਲ ਸਿੰਘ ਕੰਵਲ ਸੰਪਾਦਕ ................................ 3,100/-
5. ਸ. ਹਰੀ ਸਿੰਘ ਕੁਵੈਤ ਵਾਲੇ......................................... 3,000/-

ਆਈ ਕੁੱਲ ਸਹਾਇਤਾ 30,500/-

ਪੱਤ੍ਰਿਕਾ 'ਤੇ ਜਨਵਰੀ 2020 ਦਾ ਖਰਚਾ ਕੁਲ ਖਰਚਾ 45,260/-

ਵਾਧੂ ਖਰਚਾ 14,760/-

## ਪੱਤ੍ਰਿਕਾ ਦੀ ਸਹਾਇਤਾ ਲਈ

ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ

ਖਾਤਾ ਨੰ: 65139724105, IFSCode: SBIN0050435 swift

ਬਰਾਂਚ: ਸਟੇਟ ਬੈਂਕ ਆਫ਼ ਇੰਡੀਆ, ਸਾਖਾ ਕਜਹੇੜੀ, ਚੰਡੀਗੜ੍ਹ



# ਭਾਈ ਦਿੱਤ ਸਿੰਘ ਪੱਤ੍ਰਿਕਾ

ਮੁੱਲ 35/-

*ਗਿਆਨੀ ਦਿੱਤ ਸਿੰਘ ਮੈਮੋਰੀਅਲ ਟਰੱਸਟ (ਰਜਿ:) ਦੀ ਸਰਪ੍ਰਸਤੀ ਅਧੀਨ*

ਅੰਕ 122 • ਸਾਲ 11 • 6 ਫਰਵਰੀ 2020 (ਮਾਸਿਕ,ਪੰਜਾਬੀ) • ਕੁੱਲ ਪੰਨੇ 48



**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ 'ਚ | ਵਿਦੇਸ਼ 'ਚ |
|---|---|---|
| ਸਾਲਾਨਾ | 400/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

## ਤਤਕਰਾ



ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ.ਚੰਡੀਗੜ੍ਹ-160036 ਫੋਨ: 9465216530

ਈ-ਮੇਲ - bhaiditsinghpatrikachd@gmail.com or bhaiditsinghpatrika@yahoo.com



**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

ਛਾਪਕ, ਆਰ.ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ 'ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ: 0172-2667070 ਤੋਂ ਛਪਵਾ ਕੇ 712, ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਪ੍ਰਿੰ: ਨਸੀਬ ਸਿੰਘ ਸੇਵਕ

ਸੰਪਾਦਕੀ

# ਸ੍ਰੀ ਅਕਾਲ ਤਖਤ ਸਾਹਿਬ ਸਿੱਖਾਂ ਦੀ ਸੁਪਰੀਮੋ ਸੰਸਥਾ ਹੈ। ਇਸ ਲਈ ਇਸ ਦੇ ਜਥੇਦਾਰ ਵੀ ਅਤੀ ਸਤਿਕਾਰਯੋਗ ਤੇ ਸੁਪਰੀਮੋ ਦਾ ਰੁਤਬਾ ਰੱਖਦੇ ਹਨ ਪਰ ਗਿਆਨੀ ਹਰਪ੍ਰੀਤ ਸਿੰਘ ਜੀ ਤੋਂ ਪਹਿਲੇ ਦੋ ਜਥੇਦਾਰਾਂ ਨੇ ਅਕਾਲ ਤਖ਼ਤ ਸਾਹਿਬ ਦੀ ਤਾਕਤ ਤੇ ਮਹੱਤਤਾ ਨੂੰ ਮਿੱਟੀ ਵਿੱਚ ਮਿਲਾਕੇ ਰੱਖ ਦਿੱਤਾ। ਹੁਣ ਕੁਝ ਉਮੀਦ ਜਾਗੀ ਹੈ....!!!

ਪ੍ਰਿੰ: ਨਸੀਬ ਸਿੰਘ ਸੇਵਕ

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਲਾਸਾਨੀ ਸ਼ਹੀਦੀ ਤੋਂ ਬਾਅਦ ਛੇਵੇਂ ਗੁਰੂ ਵਜੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਗੱਦੀ 'ਤੇ ਬਿਰਾਜਮਾਨ ਹੋਏ। ਉਨ੍ਹਾਂ ਨੇ ਸਮੇਂ ਦੀ ਨਜ਼ਾਕਤ ਨੂੰ ਭਾਂਪਦਿਆਂ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਸਾਹਮਣੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉਸਾਰੀ ਆਪਣੀ ਸੁਚੱਜੀ ਦੇਖ-ਰੇਖ ਹੇਠ ਕਰਵਾਈ। ਉਪਰੰਤ ਬਾਬਾ ਬੁੱਢਾ ਜੀ ਨੇ ਤਿਲਕ ਲਾ ਕੇ ਇਸ ਤਖ਼ਤ 'ਤੇ ਗੁਰੂ ਜੀ ਨੂੰ ਸੁਸ਼ੋਬਿਤ ਕੀਤਾ। ਗੁਰਬਾਣੀ ਵਿੱਚ ਕਥਨ ਹੈ- **ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥** ਸੋ ਜਿਸ ਤਖਤ 'ਤੇ ਸਾਡੇ ਛੇਵੇਂ ਪਾਤਸ਼ਾਹਿ ਬਿਰਾਜਮਾਨ ਹੋਏ ਉਹ ਅਤੀ ਮਹਾਨ ਤੇ ਸਤਿਕਾਰਯੋਗ ਹੈ। ਇਸ ਲਈ ਹਰ ਨਾਨਕ ਨਾਮ ਸੇਵਾ ਸਿੱਖ ਦਾ ਇਹ ਪਹਿਲਾਂ ਫਰਜ ਬਣਦਾ ਹੈ ਕਿ ਅਕਾਲ ਤਖਤ ਸਾਹਿਬ ਦਾ ਵੱਧ ਤੋਂ ਵੱਧ ਮਾਣ-ਸਤਿਕਾਰ ਕੀਤਾ ਜਾਵੇ ਇਸ ਦੀ ਅਤੀ ਮਹਾਨ ਹਸਤੀ ਨੂੰ ਸਤਿਕਾਰਿਆ ਜਾਵੇ। ਅਸਲ ਮਾਅਨਿਆਂ ਵਿੱਚ ਇਹ ਸਿੱਖਾਂ ਦੀ ਸਰਬ ਉੱਚ ਸੁਪਰੀਮੋ ਸੰਸਥਾ ਹੈ। ਇਸ ਸੰਪਾਦਕੀ ਲੇਖ ਵਿੱਚ ਅਸੀਂ ਸ੍ਰੀ ਅਕਾਲ ਤਖਤ ਸਾਹਿਬ ਅਤੇ ਇਸ 'ਤੇ ਸ਼ੁਸੋਬਿਤ ਜਥੇਦਾਰਾਂ ਬਾਰੇ ਵਿਚਾਰ ਚਰਚਾ ਕਰਨੀ ਹੈ। ਅਤੀਤ 'ਤੇ ਝਾਤ ਮਾਰਦਿਆਂ ਪਤਾ ਚਲਦਾ ਹੈ ਕਿ ਗੁਰੂ ਕਾਲ ਅਤੇ ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਤੱਕ ਸਿੱਖ ਕੌਮ ਜ਼ੁਲਮ ਦੇ ਖਿਲਾਫ ਜੂਝਦੀ ਰਹੀ। ਇਤਿਹਾਸ ਦੇ ਵਰਕਿਆਂ ਵਿਚੋਂ ਬਾਬਾ ਫੂਲਾ ਸਿੰਘ ਜੀ ਦੇ ਜਥੇਦਾਰ ਵਜੋਂ ਚਰਚੇ ਮਿਲਦੇ ਹਨ ਕਿ ਕਿਵੇਂ ਉਨ੍ਹਾਂ ਨੇ ਇਸ ਅਕਾਲ ਤਖਤ ਸਾਹਿਬ ਦੀ ਮਹਾਨ ਹਸਤੀ ਕਾਇਮ ਕੀਤੀ ਅਤੇ ਮਹਾਰਾਜਾ ਰਣਜੀਤ ਸਿੰਘ ਨੂੰ ਦਰਖਤ ਨਾਲ ਬੰਨ੍ਹ ਕੇ ਕੋਰੜੇ ਮਾਰੇ ਗਏ। ਇਸ ਤਰ੍ਹਾਂ ਉਨ੍ਹਾਂ ਨੇ ਤਖਤ ਤੇ ਤਖਤ ਦੇ ਜਥੇਦਾਰ ਦੀ ਹਸਤੀ ਕਾਇਮ ਕੀਤੀ। ਜਿਸ ਨੂੰ ਲਗਭਗ ਦੋ ਸਦੀਆਂ ਬਾਅਦ ਵੀ ਯਾਦ ਕੀਤਾ ਜਾਂਦਾ ਹੈ। ਮਹਾਰਾਜਾ ਰਣਜੀਤ ਸਿੰਘ ਦੀ ਮੌਤ (1839) ਤੋਂ ਬਾਅਦ ਸਿੱਖਾਂ ਦੀ ਇਕ ਕਰੋੜ ਦੀ ਅਬਾਦੀ ਤੇਜ਼ੀ ਨਾਲ ਘਟਦੀ-ਘਟਦੀ 1861 ਦੀ ਮਰਦਮ ਸੁਮਾਰੀ ਸਮੇਂ 18 ਲੱਖ 53 ਹਜ਼ਾਰ 429 ਰਹਿ ਗਈ ਸੀ ਤੇ ਸਿੱਖੀ ਪ੍ਰਤੀ ਬਾਹਰਲੇ ਅਖਬਾਰ ਇਹ ਕਹਿਣ ਲੱਗ ਪਏ ਸਨ ਕਿ 25 ਸਾਲ ਬਾਅਦ ਜੇ ਸਿੱਖਾਂ ਦੇ ਕਿਸੇ ਨੇ ਦਰਸ਼ਨ ਕਰਨੇ ਹੋਣਗੇ ਤਾਂ ਸਿਰਫ ਅਜਾਇਬ ਘਰਾਂ ਵਿੱਚ ਤਸਵੀਰਾਂ ਦੇ ਜ਼ਰੀਏ ਹੋਇਆ ਕਰਨਗੇ। ਇਸ ਲੈਚਿੰਜ ਵਿਚੋਂ ਸਿੰਘ ਸਭਾ ਲਹਿਰ ਸ੍ਰੀ ਅੰਮ੍ਰਿਤਸਰ ਸਾਹਿਬ ਨੇ 1873 ਨੂੰ ਜਨਮ ਲਿਆ। ਬਾਬਾ ਖੇਮ ਸਿੰਘ ਬੇਦੀ ਇਕ ਵੱਡਾ ਧਨਾਢ ਸੀ ਜਿਸ ਦੀ ਕਾਂਗੜਾ (ਹੁਣ ਹਿਮਾਚਲ ਪ੍ਰਦੇਸ਼) ਦੇ ਇਲਾਕੇ ਵਿੱਚ 2700 ਏਕੜ ਜ਼ਮੀਨ ਸੀ ਅੰਗਰੇਜ਼ਾਂ ਦਾ ਪਿੱਠੂ ਸੀ ਜਿਸ ਕਰਕੇ ਉਸ ਨੂੰ 'ਸਰ' ਦੀ ਉਪਾਧੀ ਵੀ ਮਿਲ ਗਈ ਸੀ ਤੇ ਮੈਜਿਸਟਰੇਟ ਦੀ ਪਦਵੀ ਵੀ ਪ੍ਰਾਪਤ ਕੀਤੀ ਸੀ। ਸਿੱਖਾਂ ਤੇ ਹਿੰਦੂਆਂ ਵਿੱਚ ਚੰਗਾ ਰੁਤਬਾ ਸੀ। ਉਹ ਸ੍ਰੀ ਸਾਹਿਬ ਵੀ ਪਹਿਨਦੇ ਸਨ ਤੇ ਜਨੇਊ ਵੀ, ਜੇ ਸਿੱਖਾਂ ਵਿੱਚ ਜਾਂਦੇ ਸਨ ਤਾਂ ਜਨੇਊ ਲਾਹ ਦੇਦੇ ਸਨ ਤੇ ਹਿੰਦੂਆਂ ਵਿੱਚ ਜਾਣ ਸਮੇਂ ਸ੍ਰੀ ਸਾਹਿਬ। ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁਖ ਸਿੰਘ ਵੀ ਉਨ੍ਹਾਂ ਨਾਲ ਸਿੰਘ ਸਭਾ ਸ੍ਰੀ ਅੰਮ੍ਰਿਤਸਰ ਤੋਂ ਸਰਗਰਮ ਹੋ ਗਏ ਸਨ ਪਰ ਬਾਬਾ ਖੇਮ ਸਿੰਘ ਬੇਦੀ ਦੀਆਂ ਸਿੱਖੀ ਪ੍ਰਤੀ ਘਟੀਆਂ ਕਾਰਵਾਈਆਂ ਤੋਂ ਦੁੱਖੀ ਹੋ ਕੇ 1879 ਵਿੱਚ ਉਨ੍ਹਾਂ ਸਿੰਘ ਸਭਾ ਲਾਹੌਰ ਬਣਾ ਲਈ ਸੀ। ਬਾਬਾ ਖੇਮ ਸਿੰਘ ਬੇਦੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਗੱਦੀ ਲਾ ਕੇ ਬੈਠਦਾ ਸੀ ਤੇ ਦਰਬਾਰ ਸਾਹਿਬ ਕੰਪਲੈਕਸ ਵਿੱਚ ਮੂਰਤੀਆਂ ਰੱਖੀਆਂ ਹੋਈਆਂ ਸਨ। ਪ੍ਰੋ: ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ ਨੇ ਬਹੁਤ ਵਾਰੀ ਬੇਨਤੀ ਕੀਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੀ ਮਹਾਨ ਹਨ ਇਨ੍ਹਾਂ ਦੀ ਕੋਈ ਬਰਾਬਰੀ ਨਹੀਂ ਕਰ ਸਕਦਾ ਪਰ ਬਾਬਾ ਖੇਮ

ਸਿੰਘ ਬੇਦੀ ਦੀ ਹਉਮੈ ਨੇ ਇਨ੍ਹਾਂ ਦੀ ਇਹ ਗੱਲ ਨਾ ਮੰਨੀ ਆਖਿਰ ਇਕ ਸਮਾਗਮ ਦੌਰਾਨ ਇਨ੍ਹਾਂ ਦੋਨਾਂ ਸੂਰਮਿਆਂ ਨੇ ਗਦੈਲਾ ਬਾਬਾ ਖੇਮ ਸਿੰਘ ਬੇਦੀ ਦੇ ਹੇਠੋਂ ਧੂਹ ਕੇ ਬਾਹਰ ਸੜਕ ਤੇ ਸੁੱਟ ਦਿੱਤਾ ਤੇ ਮੂਰਤੀਆਂ ਵੀ ਬਾਹਰ ਖਿਲਾਰ ਦਿੱਤੀਆਂ। ਬਾਬਾ ਖੇਮ ਸਿੰਘ ਬੇਦੀ ਨੇ ਆਪਣੀ ਬਹੁਤ ਵੱਡੀ ਹੱਕਤ ਸਮਝਕੇ ਸ੍ਰੀ ਅਕਾਲ ਤਖਤ ਦੇ ਨਾਂ ਹੇਠ ਉਥੋਂ ਦੇ ਪੁਜਾਰੀਆਂ ਵਲੋਂ ਇਤਿਹਾਸ ਵਿੱਚ ਪਹਿਲੀ ਵਾਰ ਪ੍ਰੋ: ਗੁਰਮੁਖ ਸਿੰਘ ਜੀ ਨੂੰ 18 ਮਾਰਚ 1887 ਨੂੰ ਸ੍ਰੀ ਅਕਾਲ ਤਖਤ ਸਾਹਿਬ ਤੋਂ ਛੇਕਿਆ ਗਿਆ ਜੋ ਕੌਮ ਨੇ 1995 ਵਿੱਚ ਇਹ ਛੇਕਣ ਦਾ ਹੁਕਮਨਾਮਾ ਵਾਪਸ ਲਿਆ ਤੇ ਪੂਰੀ ਸਦੀ ਪਿਛੋ ਮਰਨ ਉਪਰੰਤ ਕੌਮ ਦੇ ਹੀਰੇ ਪ੍ਰੋ: ਗੁਰਮੁਖ ਸਿੰਘ ਨੂੰ ਪੰਥ ਵਿੱਚ ਵਾਪਸ ਲਿਆ। ਗਿਆਨੀ ਦਿੱਤ ਸਿੰਘ ਨੇ ਉਸ ਸਮੇਂ ਇਕ ਨਾਟਕ 'ਸਵਪਨ' ਲਿਖਿਆ ਸੀ ਜਿਸ ਵਿੱਚ ਗਦੈਲਾ ਪਾਰਟੀ 'ਤੇ ਵਿਅੰਗ ਕੱਸੇ ਸਨ ਨਤੀਜੇ ਵਜੋਂ ਇਨ੍ਹਾਂ 'ਤੇ ਅਦਾਲਤ ਵਿੱਚ ਕੇਸ ਕਰ ਦਿੱਤਾ ਜਿਸ ਨੇ ਗਿਆਨੀ ਜੀ ਨੂੰ 51 ਰੁਪਏ ਜੁਰਮਾਨਾ ਕਰ ਦਿੱਤਾ ਸੀ ਪਰ ਗਿਆਨੀ ਦਿੱਤ ਸਿੰਘ ਉੱਚ ਅਦਾਲਤ ਵਿੱਚ ਪੁੱਜ ਗਏ ਸਨ ਜਿਸ ਨੇ ਉਨ੍ਹਾਂ ਨੂੰ ਦੋਸ਼ ਮੁਕਤ ਕਰ ਦਿੱਤਾ ਸੀ।

ਪ੍ਰੋ: ਗੁਰਮੁਖ ਸਿੰਘ ਨੂੰ ਸ੍ਰੀ ਅਕਾਲ ਤਖਤ ਤੋਂ ਛੇਕਣ ਦਾ ਹੁਕਮਨਾਮਾ ਹੂ-ਬ-ਹੂ

**ਹੁਕਮਨਾਮਾ**

**ਸ਼੍ਰੀ ਅਕਾਲ ਸਹਾਏ ੧ਓ ਸਤਿਗੁਰੂ ਪ੍ਰਸਾਦਿ**

**ਸ਼੍ਰੀ ਅਕਾਲ ਸਹਾਇ**

**ਅਕਾਲ ਬੁੰਗਾ ਸਾਹਿਬ ਤਖਤ ਸ੍ਰੀ ਦਰਬਾਰ ਸਾਹਿਬ**

ਹਮ ਜੁਮਲੇ ਸਿੰਘਾਨ ਪੁਜਾਰੀਅਨ ਤਖਤ ਸ਼੍ਰੀ ਅਕਾਲ ਬੁੰਗਾ ਜੀ ਸਾਹਿਬ ਵਾ, ਸ਼੍ਰੀ ਦਰਬਾਰ ਸਾਹਿਬ ਜੀ ਵਾ ਬਾਬਾ ਅਟਲ ਰਾਇ ਸਾਹਿਬ ਜੀ ਝੰਡਾ ਬੁੰਗਾ ਸਾਹਿਬ ਜੀ ਨੇ ਮੁਲਾਹਜ਼ੇ ਕਾਰਵਾਈ ਗੁਰਮੁਖ ਸਿੰਘ ਸਕੱਤਰ ਕਾ ਕੀਆ। ਮਲੂਮ ਹੂਆ ਕਿ ਇਸ ਸ਼ਖਸ ਨੇ ਚੰਦ ਜਗਾ ਬਰਖਿਲਾਫ ਗੁਰ-ਇਸ਼ਟ ਕੇ ਤਹਿਰੀਰ ਤਾਲਾ ਤਕਰੀਰ ਕੀਆ ਹੈ ਜਿਸ ਸੇ ਸਾਬਤ ਹੋਤਾ ਹੈ ਕਿ ਉਸ ਕਾ ਏਤਕਾਦ ਸਿੱਖ ਧਰਮ ਬੇ ਬਿਲਕੁਲ ਬਰਖਲਾਫ ਹੈ। ਇਸ ਵਾਸਤੇ ਹਮ ਤਮਾਮ ਪੁਜਾਰੀਅਨ ਵਾ ਗ੍ਰੰਥੀਆਨ ਵਾ ਨੰਬਰਦਾਰਾਨ, ਸ੍ਰੀ ਗੁਰਦੁਆਰੇ ਹਾਇ ਮਮਦੂਹ ਤਹਿਰੀਰ ਕਰਦੇ ਹੈ ਕਿ ਗੁਰਮੁਖ ਸਿੰਘ ਮਜ਼ਕੂਰ ਪੰਥ ਖਾਲਸਾ ਸੇ ਅਲਹਿਦਾ ਕੀਆ ਗਿਆ ਹੈ। ਗੁਰਦੁਆਰੇ ਹਾਇ ਮੌਸੂਫ ਮੇ ਉਸਕੀ ਅਰਦਾਸ ਨਾ ਹੋ ਗੀ ਵਾ ਬਰਤਾਉ ਨਾ ਹੋਗਾ। ਤਮਾਮ ਸਿੰਘਾਨ ਕੋ ਵਾਜ਼ਿਆ ਰਹੇ ਕਿ ਕੋਈ ਸ਼ਖਸ਼ ਉਸ ਕਾ ਪੈਰੋਕਾਰ ਨਾ ਹੋ। ਜੋ ਸ਼ਖਬ ਉਸ ਕੀ ਪੈਰਵੀ ਕਰੇਗਾ ਵੁਹ ਭੀ ਬੇ-ਮੁਖ ਔਰ ਲਾਇਕ ਤਨਖਾਹ ਪੰਥ ਕੇ ਸਮਝਾ ਜਾਇਗਾ ਔਰ ਵੈਸੇ ਹੀ ਸਲੂਕ ਉਸ ਕੇ ਸਾਥ ਭੀ ਕੀਆ ਜਾਵੇਗਾ। ਵਕਤ, ਬਤਾਰੀਖ ਸਤਵੀਂ, ਮਾਹ ਚੇਤ, ਸੰਮਤ 418 ਗੁਰੂ ਨਾਨਕ ਸਾਹੀ ਮੁਤਾਬਿਕ 18 ਮਾਰਚ ਸੰਨ 1887 ਈਸਵੀ।

**ਦਸਤਖਤ ਹਾਜ਼ਰੀਨ ਸਿੰਘਾਨ ਉਹਦੇਦਰਾਨ ਵਾ ਗ੍ਰੰਥੀਆਨ ਵਾ ਪੁਜਾਰੀਅਨ।**

ਲਗਭਗ ਇਕ ਸਦੀ ਸ੍ਰੀ ਅਕਾਲ ਤਖਤ ਸਾਹਿਬ ਅਤੇ ਦੂਜੇ ਤਖਤਾਂ ਦੇ ਜਥੇਦਾਰ ਕੋਈ ਬਹੁਤੀਆਂ ਸਰਗਰਮੀਆਂ ਵਿੱਚ ਨਹੀਂ ਰਹੇ। ਪਰ 1984 ਤੋਂ ਬਾਅਦ ਹਾਲਾਤਾਂ ਨੇ ਮੋੜਾ ਖਾਧਾ ਤੇ ਸਿਆਸਤ ਨੇ ਕਮੇਟੀ ਤੇ ਤਖਤ ਆਪਣੇ ਗਲਬੇ ਵਿੱਚ ਲੈ ਲਏ ਅਤੇ ਅਕਾਲੀ ਦਲ ਪੂਰੀ ਤਰ੍ਹਾਂ ਮਾਲਕ ਬਣ ਗਿਆ। ਜਥੇਦਾਰਾਂ ਨੂੰ ਆਪਣੇ ਮੁਤਾਬਕ ਚਲਾਉਣ ਲਗ ਪਏ ਜੋ ਉਨ੍ਹਾਂ ਦੇ ਮੁਤਾਬਿਕ ਨਹੀਂ ਚਲਦਾ ਸੀ ਉਸ ਨੂੰ ਬਾਹਰ ਦਾ ਰਸਤਾ ਦਿਖਾ ਦਿੱਤਾ ਜਾਂਦਾ ਰਿਹਾ। ਪ੍ਰੋ: ਦਰਸ਼ਨ ਸਿੰਘ, ਪ੍ਰੋ: ਮਨਜੀਤ ਸਿੰਘ ਤੇ ਭਾਈ ਰਣਜੀਤ ਸਿੰਘ ਹੁਰਾਂ ਨੂੰ ਇਸੇ ਤਰ੍ਹਾਂ ਬੇਆਬਰੂ ਕਰਕੇ ਲਾਹਿਆ ਗਿਆ। ਫੇਰ ਸਿੰਘ ਸਾਹਿਬ ਜੋਗਿੰਦਰ ਸਿੰਘ ਵੇਦਾਂਤੀ ਜੀ ਨੂੰ ਪਹਿਲਾਂ ਪਹਿਲਾਂ ਤਾਂ ਖੂਬ ਵਰਤਿਆਂ ਆਖਰ ਜਦੋਂ ਉਹ ਕੁਝ ਹੋਸ਼ ਵਿੱਚ ਆਏ ਤਾਂ ਉਹਨੂੰ ਵੀ ਲਾਹ ਦਿੱਤਾ ਗਿਆ। ਫਿਰ ਵਾਰੀ ਆਈ ਗਿਆਨੀ ਗੁਰਬਚਨ ਸਿੰਘ ਜਿਨ੍ਹਾਂ ਨੂੰ ਜਥੇਦਾਰ ਕਹਿਣਾ ਵੀ ਸ਼ਰਮਨਾਕ ਹੈ। ਗਿਆਨੀ ਗੁਰਬਚਨ ਸਿੰਘ ਅਤਿ ਲਾਲਚੀ ਅਤੇ ਸਿਰੇ ਦਾ ਚਾਪਲੂਸ ਸੀ। ਕਾਫੀ ਲੰਮਾ ਸਮਾਂ ਇਹ ਤਖਤ ਤੇ ਕਾਬਜ ਰਿਹਾ ਇਸ ਦੇ ਸਮੇਂ ਵਿੱਚ ਸ੍ਰੀ ਅਕਾਲ ਤਖਤ ਸਾਹਿਬ ਦੀ ਜੋ ਤੌਹੀਨ ਹੋਈ ਉਸ ਨੂੰ ਪੂਰੀ ਦੁਨੀਆਂ ਜਾਣਦੀ ਹੈ। ਇਸੀ ਦੇ ਰਾਜਕਾਲ ਵਿੱਚ ਸ੍ਰੀ ਅਕਾਲ ਤਖਤ ਸਾਹਿਬ ਦੀ ਮਹਾਨਤਾ ਨੂੰ ਤਹਿਸ਼-ਨਹਿਸ਼ ਕੀਤਾ ਗਿਆ। ਗਿਆਨੀ ਗੁਰਬਚਨ ਸਿੰਘ ਨੂੰ ਰਜ ਕੇ ਵਰਤਿਆ ਗਿਆ, ਗਲਤ ਤੋਂ ਵੀ ਗਲਤ ਫੈਸਲੇ ਕੀਤੇ, ਇਨਸਾਫ ਨਾ ਕੀਤੇ। ਮੁਕਦੀ ਗਲ ਕਿ ਇਸ ਨੇ ਰਜ ਕੇ ਸ੍ਰੀ ਅਕਾਲ ਤਖਤ ਸਾਹਿਬ ਦੀ ਮਹਾਨਤਾ ਨੂੰ ਮਿੱਟੀ ਵਿੱਚ ਮਿਲਾਉਣ ਦੀ ਕੋਸ਼ਿਸ਼ ਕੀਤੀ। ਆਖਰ ਜਦੋਂ ਚਾਰ ਚੁਫੇਰੇ ਤਰਾਹ-ਤਰਾਹ ਹੋਣ ਲੱਗ ਪਈ ਤਾਂ ਜਥੇਦਾਰੀ ਤੋਂ ਅਸਤੀਫਾ ਦੇਕੇ ਲਾਭੇ ਹੋਇਆ। ਇਸ ਤੋਂ ਬਾਅਦ ਸ੍ਰੀ ਦਮਦਮਾ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਜੀ ਨੂੰ ਕਾਰਜਕਾਰੀ ਜਥੇਦਾਰ ਬਣਾਇਆ ਗਿਆ। 23/10/2018 ਨੂੰ ਨਿਯੁਕਤ ਗਿਆਨੀ ਹਰਪ੍ਰੀਤ ਸਿੰਘ ਇਕ ਬਹੁਤ ਹੀ ਵਧੀਆ ਮਾਣਮੱਤੀ

ਸਖਸ਼ੀਅਤ ਵਾਲਾ ਨੌਜਵਾਨ ਹੈ ਜੋ ਇਕ ਵਿਦਵਾਨ ਦੇ ਤੌਰ ਤੇ ਵਿਚਰ ਰਹੇ ਹਨ। ਉਹ ਕਾਫੀ ਪੜ੍ਹੇ-ਲਿਖੇ ਹਨ। ਰਿਲੀਜੀਅਸ ਸਟੱਡੀਜ਼ ਦੀ ਐਮ.ਏ. ਉਪਰੰਤ ਪੀ.ਐਚ.ਡੀ. ਦਾ ਥੀਸਸ ਵੀ ਸਬਮਿਟ ਕੀਤਾ ਹੋਇਆ ਹੈ। ਮੁਕਦੀ ਗੱਲ ਹੈ ਕਿ ਉਹ ਸਿੱਖੀ ਦੀ ਹਰ ਰਮਜ਼ ਨੂੰ ਪੂਰੀ ਤਰ੍ਹਾਂ ਸਮਝਦੇ ਹਨ ਸ੍ਰੀ ਮੁਕਤਸਰ ਸਾਹਿਬ ਵਿਖੇ ਇਕ ਪ੍ਰਚਾਰਕ ਅਤੇ ਹੈਡ ਗ੍ਰੰਥੀ ਦੇ ਤੌਰ 'ਤੇ ਕੋਈ ਢਾਈ ਦਹਾਕਾ ਕਾਰਜ ਕੀਤੇ ਹਨ ਉਪਰੰਤ ਸ੍ਰੀ ਦਮਦਮਾ ਸਾਹਿਬ ਦੇ ਜਥੇਦਾਰ ਦੀ ਡਿਊਟੀ ਵੀ ਨਿਭਾਈ ਹੈ। ਇਹ ਗਿਆਨੀ ਹਰਪ੍ਰੀਤ ਸਿੰਘ ਜੀ ਵੀ ਉਸੇ ਕੜੀ ਦਾ ਹਿੱਸਾ ਹਨ ਜਿਸ ਦੇ ਪਹਿਲੇ ਜਥੇਦਾਰ ਸਨ ਪਰ ਇਨ੍ਹਾਂ ਦੀ ਉਸਾਰੂ ਸੋਚ ਤੇ ਸਹਿਜਤਾ ਨੇ ਆਪਣੇ ਰੰਗ ਵਿਖਾਉਣੇ ਸ਼ੁਰੂ ਕੀਤੇ ਹੋਏ ਹਨ। ਉਹ ਹਮੇਸ਼ਾ ਹੀ ਇਕ ਸੁਲਝੇ ਹੋਏ ਪ੍ਰੋੜ ਵਿਦਵਾਨ ਦੀ ਤਰ੍ਹਾਂ ਭਾਸ਼ਨ ਦਿੱਤੇ ਹਨ, ਗੱਲਬਾਤ ਕਰਦੇ ਹਨ ਅਤੇ ਹਮੇਸ਼ਾ ਹੀ ਰਲ-ਮਿਲ ਕੇ ਬੈਠ ਕੇ ਹਰ ਮਸਲੇ ਦੇ ਹੱਲ ਦੀ ਗੱਲ ਕਰਦੇ ਆ ਰਹੇ ਹਨ। ਉਨ੍ਹਾਂ ਦੇ ਮੁੱਖਬਿੰਦ ਵਿਚੋਂ ਹਮੇਸ਼ਾ ਹੀ ਕੌਮ ਦੀ ਪੀੜਾ ਦਾ ਲਹਿਜਾ ਨਜ਼ਰ ਆਉਂਦਾ ਹੈ। ਸਿੱਖੀ ਦੇ ਪਿਛਲੇ ਦੋ ਤਿੰਨ ਦਹਾਕਿਆਂ ਵਿੱਚ ਹੋਈ ਅਤੀ ਮਾੜੀ ਹਾਲਤ ਤੋਂ ਉਹ ਇੰਨ-ਬਿਨ ਜਾਣੂ ਹਨ ਅਤੇ ਫਿਕਰਮੰਦ ਹਨ। ਉਹ ਦੂਜੇ ਧਰਮਾਂ ਪ੍ਰਤੀ ਵੀ ਜਾਣਕਾਰੀ ਰੱਖਦੇ ਹਨ ਅਤੇ ਹਰ ਇੱਕ ਗੱਲ ਲਈ ਮਿਲਕੇ ਚਲਣ ਲਈ ਆਸਵੰਦ ਹਨ। ਅੱਜ ਕਲ ਉਨ੍ਹਾਂ ਦੇ ਭਾਸ਼ਨ ਅਤੇ ਮੁਲਾਕਾਤਾਂ ਯੂ-ਟਿਊਬ, ਸ਼ੋਸ਼ਲ ਮੀਡੀਆ ਤੇ ਕਾਫੀ ਮਾਤਰਾ ਵਿੱਚ ਵਾਇਰਲ ਹੋ ਰਹੇ ਹਨ। ਬਹੁਤ ਹੀ ਸੰਤੁਲਤ ਭਾਸ਼ਾ ਦੀ ਵਰਤੋਂ ਕਰਦੇ ਹਨ ਉਨ੍ਹਾਂ ਦੇ ਹਰ ਬੋਲ ਵਿਚੋਂ ਨਿਮਰਤਾ ਤੇ ਮਿਠਾਸ ਦੀ ਝਲਕ ਆਉਂਦੀ ਹੈ। ਹਰ ਗਲ ਦਾ ਨਿਬੇੜਾ ਉਹ ਰਲ ਮਿਲ ਬੈਠ ਕੇ ਕਰਨ ਦੀ ਹਾਮੀ ਭਰਦੇ ਹਨ। ਉਨ੍ਹਾਂ ਦੀ ਕਾਰਜਸ਼ੈਲੀ ਦੇ ਚਰਚੇ ਅੱਜ ਘਰ-ਘਰ ਹੋ ਰਹੇ ਹਨ ਕੌਮ ਦੇ ਹਰ ਵਰਗ ਨੂੰ ਉਮੀਦ ਹੋ ਗਈ ਲਗਦੀ ਹੈ ਕਿ ਕੌਮ ਲਈ ਬਹੁਤ ਕੁਝ ਕਰਨਗੇ ਅਤੇ ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁਖ ਸਿੰਘ ਜੀ ਦੀ ਤਰਜ 'ਤੇ ਕੌਮ ਦੀ ਡੁਬਦੀ ਬੇੜੀ ਨੂੰ ਬੜੇ ਸਹਿਜੇ ਹੀ ਬੰਨੇ ਲਾਉਣ ਲਈ ਸੁਹਿਰਦ ਕਾਰਜ ਕਰਨਗੇ। ਹੁਣ ਹੀ ਉਹ ਬਾਹਰਲੇ ਦੇਸ਼ਾਂ ਦੇ ਦੌਰੇ 'ਤੇ ਗਏ ਸੀ 13 ਜਨਵਰੀ ਨੂੰ ਹੀ ਵਾਪਸ ਆਏ ਹਨ। ਬਾਹਰਲੀਆਂ ਹਰ ਵਰਗ ਦੀਆਂ ਸੰਗਤਾਂ ਨੂੰ ਉਨ੍ਹਾਂ ਬਣਦਾ ਅੰਤਾਂ ਦਾ ਪਿਆਰ, ਸਤਿਕਾਰ ਦੇਣ ਦੇ ਨਾਲ ਜਥੇਦਾਰ ਦੇ ਰੁਤਬੇ ਦਾ ਮਾਣ ਵਧਾਇਆ ਹੈ। ਲਗਭਗ ਸਾਰੇ ਗਰੁਪਾਂ ਨੇ ਆਪਣੇ ਆਪਣੇ ਅੰਦਾਜ਼ 'ਚ ਮੁਲਾਕਾਤਾਂ ਕੀਤੀਆਂ ਹਨ ਜਥੇਦਾਰ ਜੀ ਨੇ ਮੌਕੇ ਤੇ ਸਥਾਨ ਦੇ ਮੁਤਾਬਿਕ ਬਹੁਤ ਹੀ ਧੀਰਜ ਨਾਲ ਜਵਾਬ ਦਿੱਤੇ ਹਨ। ਕਿਸੇ ਵੀ ਮਨ ਨੂੰ ਠੇਸ ਨਹੀਂ ਲੱਗੀ। ਸਮਾਂ ਜ਼ਰੂਰ ਲਗੇਗਾ ਪਰ ਇਹ ਹਕੀਕਤ ਹੈ ਕਿ ਜੇ ਉਹ ਇਸੇ ਲਹਿਜੇ ਤੇ ਇਸੇ ਅੰਦਾਜ਼ ਵਿੱਚ ਵਿਚਰਦੇ ਰਹੇ ਤਾਂ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਬਾਬਾ ਫੂਲਾ ਸਿੰਘ ਜੀ ਵਰਗੇ ਰੁਤਬੇ ਨੂੰ ਬਹਾਲ ਕਰਨ ਵਿੱਚ ਜ਼ਰੂਰ ਸਫਲ ਹੋਣਗੇ ਅਤੇ ਆਪਣੀ ਪਿਆਰੀ ਜਿਹੀ ਦਿਲ ਖਿਚਵੀਂ ਸਿੱਖੀ ਸਰੂਪ ਵਾਲੀ ਦਿੱਖ ਨੂੰ ਹੋਰ ਜ਼ਿਆਦਾ ਪਰਫੁਲਤ ਤੇ ਮਾਣਮੱਤੀ ਬਣਾ ਦੇਣਗੇ। ਉਮੀਦ ਹੈ ਉਹ ਸਿੱਖੀ ਅਤੇ ਹਰ ਨਾਨਕ ਨਾਮ ਲੇਵਾ ਸਿੱਖ ਲਈ ਪ੍ਰਭਾਵਿਤ ਹੋਣਗੇ ਅਤੇ ਉਹਨਾਂ ਦਾ ਰੁਤਬਾ ਸੰਪੂਰਨ ਜਥੇਦਾਰ ਵਜੋਂ ਸ਼ੁਰੂ ਹੋ ਜਾਵੇਗਾ ਤੇ ਹਰ ਵਿਰੋਧੀ, ਸਾਜ਼ਸੀ ਨੂੰ ਸ੍ਰੀ ਅਕਾਲ ਤਖਤ ਅੱਗੇ ਸਿਰ ਝੁਕਾਉਣ ਲਈ ਅਤੇ ਗਲਤੀਆਂ ਮੁਆਫ ਕਰਵਾਉਣ ਲਈ ਆਪ ਮੁਹਾਰੇ ਜਾਣ ਲਈ ਮਜ਼ਬੂਰ ਹੋਣਾ ਪਵੇਗਾ। ਉਨ੍ਹਾਂ ਦੀਆਂ ਗਲਾਂ-ਬਾਤਾਂ ਵਿਚੋਂ ਇਹ ਗੱਲ ਨਿਖਰਕੇ ਸਾਹਮਣੇ ਆ ਰਹੀ ਹੈ ਕਿ ਉਹ ਅਤੀ ਇਮਾਨਦਾਰ ਹਨ, ਸੰਪੂਰਨ ਸਿੱਖ ਹਨ, ਨੇਕ ਦਿਲ ਹਨ, ਸਾਦਗੀ ਦੀ ਤਸਵੀਰ ਹਨ ਤੇ ਸਿੱਖੀ ਪ੍ਰਤੀ ਦਰਦ ਹੈ ਤੇ ਇਸ ਦੀ ਬਿਹਤਰੀ ਲਈ ਸਹਿਜਤਾ ਤੇ, ਸਿਦਕ ਤੇ ਦਲੇਰੀ ਨਾਲ ਕਾਰਜ ਕਰਦੇ ਹਨ ਸਿੱਖੀ ਦੇ ਵਿਦਵਾਨਾਂ ਤੇ ਪ੍ਰਚਾਰਕਾਂ, ਰਾਗੀਆਂ, ਢਾਡੀਆਂ ਤੇ ਕੌਮ ਦੇ ਹੋਰ ਮਹਾਨ ਸਿੱਖ ਸਾਖੀਆਂ ਨੂੰ ਕਲਾਵੇ ਵਿੱਚ ਲੈ ਕੇ ਰਲ ਮਿਲ ਕੇ ਕੰਮ ਕਰਨ ਨੂੰ ਪਹਿਲ ਦੇਣਗੇ ਅਤੇ ਸਿੱਖੀ ਨੂੰ ਗੁਰੂਆਂ ਦੀ ਤਰਜ ਤੇ ਤੋਰਨ ਲਈ ਇਕ ਦਿਨ ਜ਼ਰੂਰ ਸਫਲ ਹੋਣਗੇ। ਉਨ੍ਹਾਂ ਦੀ ਇਸ ਗੱਲ ਦੀ ਵੀ ਅਤੀ ਸ਼ਲਾਘਾ ਹੋ ਰਹੀ ਹੈ ਕਿ ਉਨ੍ਹਾਂ ਦੀ ਜ਼ੁਬਾਨੀ ਉਨ੍ਹਾਂ ਦੀਆਂ ਲੋੜਾਂ ਸੀਮਤ ਹਨ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਸ੍ਰੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਚਰਨਾਂ ਵਿੱਚ ਦਿਲੀ ਅਰਦਾਸ ਹੈ ਕਿ ਇਨ੍ਹਾਂ ਨੂੰ ਵੱਧ ਤੋਂ ਵੱਧ ਬਲ ਦੇਵੇ, ਨਿਮਰਤਾ ਦੇਵੇ, ਤਾਂ ਕਿ ਉਹ ਆਪਣੇ ਇਹ ਵਡੇਰੇ ਕਾਰਜ ਨੂੰ ਕਰ ਸਕਣ। ਉਨ੍ਹਾਂ ਦੀ ਇਕ ਗੱਲ ਬਹੁਤ ਹੀ ਮਾਅਨੇ ਰੱਖਦੀ ਹੈ ਕਿ ਕਿਸੇ ਪੱਤਰਕਾਰ ਨੇ ਉਨ੍ਹਾਂ ਨੂੰ ਪੁਛਿਆ ਕਿ ਜੇ ਪਹਿਲੇ ਜਥੇਦਾਰਾਂ ਦੀ ਤਰ੍ਹਾਂ ਤੁਹਾਨੂੰ ਵੀ ਵਰਤਨ ਦੀ ਕੋਸ਼ਿਸ਼ ਕੀਤੀ ਤਾਂ ਤੁਸੀਂ ਕੀ ਕਰੋਗੇ। ਉਨ੍ਹਾਂ ਦਾ ਨਿੱਕਾ ਜਿਹਾ ਜਵਾਬ ਸੀ ਕਿ ਅਜੇਹੇ ਹਾਲਤਾਂ ਵਿੱਚ ਮੈਂ ਆਪਣੇ ਆਪ ਕਿਨਾਰਾ ਕਰ ਲਵਾਂਗਾ। ਅਜੇਹੇ ਵਡਮੁੱਲੇ ਅਰਥਾਂ ਵਾਲੇ ਬੋਲਾਂ ਨੇ ਸਿੱਖਾਂ ਦੇ ਜਖਮੀ ਹਿਰਦਿਆਂ ਨੂੰ ਅਤਿ ਦਾ ਸਕੂਨ ਦਿੱਤਾ ਹੈ ਤੇ ਹੌਸਲਾ ਦਿੱਤਾ ਹੈ। ਰੱਬ ਉਨ੍ਹਾਂ ਦੀ ਹਰ ਸੁਹਿਰਦ ਕੋਸ਼ਿਸ਼ ਨੂੰ ਪੂਰਾ ਕਰਨ ਵਿੱਚ ਮਦਦ ਕਰੇ।

*9465216530*

**********

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥ (ਅੰਗ ੧੪੫)

ਰਾਜਸੀ ਖੇਤਰ ਵਿੱਚ ਪਿਛਲੀਆਂ ਦੋ ਸਦੀਆਂ ਦੌਰਾਨ ਸੰਸਾਰ ਪੱਧਰ ਦੀਆਂ ਸ਼ਕਤੀਆਂ ਦਾ ਉਥਾਨ ਹੋਇਆ ਹੈ, ਜਿਨ੍ਹਾਂ ਨੇ ਮਨੁੱਖਤਾ ਦੇ ਸਰਬਪੱਖੀ ਵਿਕਾਸ ਅਤੇ ਕਲਿਆਣ ਦੇ ਨਾਅਰੇ ਹੇਠ ਰਾਜ ਦਾ ਦਾਅਵਾ ਪੇਸ਼ ਕੀਤਾ ਹੈ। ਪਰ ਜਨਮ-ਜਾਤ, ਰੰਗ, ਨਸਲ, ਲਿੰਗ, ਮੱਤ, ਬੋਲੀ, ਸੱਭਿਆਚਾਰ, ਵਿਚਾਰਧਾਰਾ ਦੇ ਆਧਾਰ ਉੱਤੇ ਕੀਤੇ ਗਏ ਜ਼ੁਲਮ ਇਸ ਗੱਲ ਦੀ ਗਵਾਹੀ ਹਨ ਕਿ ਇਹ ਸਰਬੱਤ ਦੇ ਭਲੇ ਤੋਂ ਕੋਹਾਂ ਦੂਰ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਸ੍ਰੀ ਗੁਰੂ ਨਾਨਕ ਸਾਹਿਬ ਦੇ ਕਈ ਰੂਪਾਂ ਵਿਚ ਦੀਦਾਰ ਹੁੰਦੇ ਹਨ। ਰੂਹਾਨੀਅਤ ਦੀਆਂ ਡੂੰਘੀਆਂ ਰਮਜ਼ਾਂ, ਆਪਣੀ ਬੋਲੀ ਦੀ ਅਹਿਮੀਅਤ, ਕੁਦਰਤ ਦਾ ਸੰਕਲਪ, ਸਮਾਜਕ ਬਰਾਬਰੀ, ਵਿੱਦਿਆ, ਇਸਤਰੀ ਦੀ ਮਹਾਨਤਾ, ਕਿਰਤ-ਸੱਭਿਆਚਾਰ, ਜਾਤ-ਪਾਤ ਦਾ ਮੁਕੰਮਲ ਖੰਡਨ ਅਤੇ ਅਣਗਿਣਤ ਹੋਰ ਵਿਸ਼ਿਆਂ ਬਾਰੇ ਗੁਰੂ ਨਾਨਕ ਸਾਹਿਬ ਨੇ ਰੌਸ਼ਨੀ ਪਾਈ ਹੈ, ਜਿਨ੍ਹਾਂ ਬਾਰੇ ਸੰਸਾਰ ਭਰ ਦੇ ਵਿਦਵਾਨਾਂ ਨੇ ਇਸ ਮਹਾਨ ਗੁਰੂ ਪਾਤਸ਼ਾਹ ਦੀ ਸ਼ਖ਼ਸੀਅਤ ਅਤੇ ਇਤਿਹਾਸ ਵਿਚ ਉਨ੍ਹਾਂ ਦੇ ਰੋਲ ਅਤੇ ਮਹਾਨਤਾ ਨੂੰ ਭਿੰਨ-ਭਿੰਨ ਨਜ਼ਰੀਏ ਤੋਂ ਵੇਖਿਆ ਅਤੇ ਸਲਾਹਿਆ। ਅੱਜ ਸਮੇਂ ਦੀ ਲੋੜ ਨੂੰ ਮੁੱਖ ਰੱਖਦਿਆਂ ਅਤੇ ਗੁਰਬਾਣੀ ਦੀ ਰੌਸ਼ਨੀ ਦੇ ਦਾਇਰੇ ਅੰਦਰ ਰਹਿੰਦੇ ਹੋਏ ਕੇਵਲ ਉਨ੍ਹਾਂ ਵਿਸ਼ਿਆਂ 'ਤੇ ਹੀ ਵਿਚਾਰ ਪ੍ਰਗਟ ਕੀਤੇ ਜਾਣ ਜੋ ਇਕ ਪਾਸੇ ਸਾਡੀ ਕੌਮ ਲਈ ਵੰਗਾਰ ਬਣੇ ਹੋਏ ਹਨ ਅਤੇ ਦੂਜੇ ਪਾਸੇ ਸਮੁੱਚੀ ਮਾਨਵਤਾ ਲਈ ਵੀ ਕਿਸੇ ਨਾ ਕਿਸੇ ਰੂਪ ਵਿਚ ਇਹ ਚੁਣੌਤੀ ਬਣ ਰਹੇ ਹਨ। ਕਿਰਤ ਸੱਭਿਆਚਾਰ ਤੋਂ ਮੂੰਹ ਮੋੜ ਰਹੇ ਖਾਸ ਕਰ ਪੰਜਾਬੀਆਂ ਨੂੰ ਇਹ ਜ਼ਰੂਰ ਸੋਚਣਾ ਚਾਹੀਦਾ ਹੈ ਕਿ ਇਹ ਗੁਰੂ ਨਾਨਕ ਪਾਤਸ਼ਾਹ ਵੱਲੋਂ ਸਾਨੂੰ ਬਖ਼ਸ਼ਿਆ ਗਿਆ ਇਕ ਵੱਡਾ ਖ਼ਜ਼ਾਨਾ ਹੈ। ਕੌਮਾਂ ਅਤੇ ਮੁਲਕਾਂ ਦੀ ਸਿਰਜਣਾ ਵਿਚ ਅਤੇ ਉਸ ਦੇ ਘੇਰੇ ਵਿਚ ਕਿਰਤ ਦਾ ਵੱਡਾ ਹਿੱਸਾ ਹੈ। ਸੱਚ ਪੁੱਛੋ ਤਾਂ ਅਕਾਲ ਪੁਰਖ ਖ਼ੁਦ ਆਪ ਕਿਰਤੀ ਹੈ ਜਿਸ ਨੇ ਇਸ ਬ੍ਰਹਿਮੰਡ ਦੀ ਸਿਰਜਣਾ ਕੀਤੀ। ਗੁਰੂ ਸਾਹਿਬਾਨ ਨੇ ਆਪ ਕਿਰਤ ਕੀਤੀ ਅਤੇ ਭਗਤੀ ਪਰੰਪਰਾ ਦੇ ਕਈ ਰਹਿਬਰ ਵੀ ਇਸੇ ਮਾਰਗ ਉੱਤੇ ਚੱਲੇ। ਸ੍ਰੀ ਗੁਰੂ ਨਾਨਕ ਸਾਹਿਬ ਨੇ ਵਿਹਲੜ ਮਨੁੱਖ ਨਾਲ ਕੋਈ ਵੀ ਰਿਸ਼ਤਾ ਰੱਖਣ ਤੋਂ ਇਨਕਾਰ ਕਰ ਦਿੱਤਾ:

ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ ॥ (ਅੰਗ ੧੨੪੫)

ਅਤੇ ਗੁਰੂ ਜੀ ਨੇ ਘਾਲਿ ਖਾਇ ਕਿਛੁ ਹਥਹੁ ਦੇਇ ॥ ਦਾ ਉਪਦੇਸ਼ ਦਿੱਤਾ। ਸਿੱਖ ਫ਼ਲਸਫ਼ੇ ਅਤੇ ਸਿੱਖ ਕੌਮ ਅੰਦਰ ਕਿਰਤ ਨੂੰ ਰੂਹਾਨੀ ਵਰਦਾਨ ਹਾਸਲ ਹੈ। ਸਵਾਲ ਇਹ ਹੈ ਕਿ ਇੱਕੀਵੀਂ ਸਦੀ ਦੀ ਤਕਨਾਲੋਜੀ ਵੱਲੋਂ ਪੇਸ਼ ਕਿਰਤ ਦੇ ਨਵੇਂ ਰੂਪਾਂ ਨੂੰ ਅਸੀਂ ਕਿਵੇਂ ਸਮਝਣਾ ਹੈ, ਕਿਵੇਂ ਪਰਖਣਾ ਹੈ ਅਤੇ ਕਿਸ ਤਰ੍ਹਾਂ ਅਪਣਾਉਣਾ ਹੈ। ਇਹ ਸਾਡੇ ਲਈ ਵੱਡੀਆਂ ਚੁਣੌਤੀਆਂ ਹਨ। ਦੂਜੀ ਬਹੁਤ ਹੀ ਅਹਿਮ ਗੱਲ ਜੋ ਸਾਡੇ ਚੇਤਿਆਂ ਵਿਚ ਤਾਂ ਹੈ, ਸਾਡੀਆਂ ਯਾਦਾਂ ਵਿਚ ਤਾਂ ਜਿਊਂਦੀ ਜਾਗਦੀ ਹੈ, ਅਸੀਂ ਸੁਣ ਵੀ ਲੈਂਦੇ ਹਾਂ ਪਰ ਮੰਨਦੇ ਨਹੀਂ। ਖ਼ਾਲਸਾ ਜੀ, ਗੁਰੂ ਨਾਨਕ ਸਾਹਿਬ ਨੇ ਉਨ੍ਹਾਂ ਸਮਿਆਂ ਵਿਚ ਇਹ ਪਵਿੱਤਰ ਐਲਾਨਨਾਮਾ ਜਾਰੀ ਕੀਤਾ ਜਿਸ ਵਿਚ ਇਕ ਤਰ੍ਹਾਂ ਦੀ ਚੇਤਾਵਨੀ ਵੀ ਹੈ:

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥ (ਅੰਗ ੧੫)

ਅੱਜ ਦੇ ਦਿਹਾੜੇ ਉੱਤੇ ਕੀ ਖ਼ਾਲਸਾ ਜੀ ਇਹ ਵਿਚਾਰ ਕਰਨਾ ਨਹੀਂ ਚਾਹੀਦਾ ਕਿ ਸ੍ਰੀ ਗੁਰੂ ਨਾਨਕ ਸਾਹਿਬ ਨੇ ਸਦੀਆਂ ਪਹਿਲਾਂ ਕਿਰਤੀਆਂ ਅਤੇ ਲਤਾੜੇ ਲੋਕਾਂ ਨਾਲ ਜੋ ਸਾਂਝ ਪਾਈ ਸੀ ਉਹ ਸਾਂਝ ਨਿਭਾਉਣ ਵਿਚ ਅਸੀਂ ਕਿੱਥੋਂ ਤੱਕ ਪੂਰੇ ਉਤਰੇ ਹਾਂ? ਇਸੇ ਤਰ੍ਹਾਂ ਮਨੁੱਖੀ ਸਮਾਜ ਅੰਦਰ ਲਿੰਗ-ਭੇਦ ਦੇ ਆਧਾਰ ਉੱਤੇ ਚੱਲੀ ਆ ਰਹੀ ਨਾ ਬਰਾਬਰੀ ਵਾਲੀ ਪਰੰਪਰਾ ਵਿਰੁੱਧ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰੂਆਂ, ਪੀਰਾਂ, ਫ਼ਕੀਰਾਂ ਅਤੇ ਸੂਰਬੀਰ ਯੋਧਿਆਂ ਨੂੰ ਜਨਮ ਦੇਣ ਵਾਲੀ ਔਰਤ ਦੇ ਸਤਿਕਾਰ, ਸਨਮਾਨ ਅਤੇ ਬਰਾਬਰੀ ਲਈ:

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥ (ਅੰਗ ੪੭੩)

ਹਾਲਾਤ ਪੈਦਾ ਕੀਤੇ ਹਨ, ਉਨ੍ਹਾਂ ਦੀ ਦਿਸ਼ਾ ਅਤੇ ਅਮਲ ਮਾਨਵਵਾਦੀ ਹਨ ਜਾਂ ਨਹੀਂ? ਜੇ ਸਫਲਤਾ ਹੈ ਤਾਂ ਉਸਦੀ ਸੀਮਾ ਕੀ ਹੋਵੇ? ਅਸੀਂ ਇਸ ਗੁੰਝਲਦਾਰ ਹਕੀਕਤ ਦੇ ਵੀ ਸਨਮੁੱਖ ਹੋਣਾ ਹੈ ਕਿ ਜੇ ਅੱਜ ਪ੍ਰਭੂਤਾ ਸੰਪੰਨ ਮੁਲਕ ਵਿਨਾਸ਼ ਵੱਲ ਜਾ ਰਹੇ ਹਨ ਤਾਂ ਸਾਡੇ ਪ੍ਰਭੂ ਸੰਪੰਨ ਰਾਜ ਦਾ ਸੰਕਲਪ, ਅਮਲ ਤੇ ਮਾਡਲ ਕਿਸ ਤਰ੍ਹਾਂ ਦਾ ਹੋਵੇਗਾ? ਇਸ ਸਬੰਧ ਵਿਚ ਸਾਨੂੰ ਬਾਬਾ ਬੰਦਾ ਸਿੰਘ ਜੀ ਬਹਾਦਰ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਅਪਣਾਈਆਂ ਗਈਆਂ ਕਦਰਾਂ-ਕੀਮਤਾਂ ਅਤੇ ਸਮਾਜਿਕ ਪ੍ਰਬੰਧ ਨੂੰ ਵੀ ਧਿਆਨ ਵਿਚ ਰੱਖਣਾ ਚਾਹੀਦਾ ਹੈ। ਇਸ ਤੋਂ ਇਲਾਵਾ ਸੰਸਾਰ ਵਿਚ ਚੱਲ ਰਹੀਆਂ ਬਹਿਸਾਂ ਦਾ ਪੱਧਰ ਵੀ ਸਾਡੀ ਜਾਣਕਾਰੀ ਵਿਚ ਸ਼ਾਮਿਲ ਹੋਣਾ ਚਾਹੀਦਾ ਹੈ। ਜਿਨ੍ਹਾਂ ਸਥਿਤੀਆਂ ਵਿਚ ਸਿੱਖ ਵਿਦਵਾਨਾਂ ਦੀ ਸਰਗਰਮ ਸ਼ਮੂਲੀਅਤ ਹੋਣੀ ਚਾਹੀਦੀ ਹੈ ਤਾਂ ਜੋ ਗੁਰੂ ਨਾਨਕ ਸਾਹਿਬ ਦੇ ਸੱਚ ਦਾ ਬੋਲ, ਤਾਕਤ ਤੇ ਪ੍ਰਭਾਵ ਵਿਸ਼ਵ ਪੱਧਰੀ ਬਹਿਸਾਂ ਦੀ ਅਗਵਾਈ ਕਰ ਸਕੇ। ਸਿੱਖ ਵਿਚਾਰਧਾਰਾ ਇਕ ਸ੍ਰੇਸ਼ਟ ਤੇ ਆਦਰਸ਼ ਨਿਜ਼ਾਮ ਦੀ ਸਿਰਜਣਾ ਕਰਨ ਦੀ ਵੀ ਇੱਛਾ ਰੱਖਦਾ ਹੈ ਜਿਸ ਨੂੰ "ਵਿਸਮਾਦੀ ਵਿਸ਼ਵ ਆਦਰਸ਼" ਦਾ ਨਾਂ ਦਿੱਤਾ ਗਿਆ ਹੈ, ਜੋ ਪਦਾਰਥਕ ਵਸਤੂਆਂ ਦੀ ਆਰਜ਼ੀ ਖੁਸ਼ੀ ਤੋਂ ਅੱਗੇ ਜਾ ਕੇ ਮਨੁੱਖ ਅੰਦਰ ਹਰ ਪਲ ਕੁਦਰਤ ਦੇ ਅੰਗ-ਸੰਗ ਤੇ ਕੁਦਰਤ ਤੋਂ ਪਾਰ ਜਾਣ ਦੀ ਰੀਝ ਪੈਦਾ ਕਰਦਾ ਹੈ, ਜਿਸ ਨੂੰ ਗੁਰਬਾਣੀ ਵਿਚ "ਪਰੇ ਤੋਂ ਪਰੇ" ਕਿਹਾ ਗਿਆ ਹੈ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਿੱਖ ਪੰਥ ਨੂੰ ਮਜ਼ਲੂਮ ਦੀ ਰੱਖਿਆ ਤੇ ਜ਼ਰਵਾਣੇ ਦੀ ਭੱਖਿਆ ਦਾ ਬਿਰਦ ਬਖ਼ਸ਼ਿਸ਼ ਕੀਤਾ ਜਿਸ ਨੂੰ ਪਾਲਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਪ੍ਰਸਤੀ ਵਿਚ ਖ਼ਾਲਸਾ ਪੰਥ ਨੇ:-

ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥ (ਅੰਗ ੯੭)

ਦੇ ਪਵਿੱਤਰ ਨਿਯਮਾਂ ਉੱਤੇ ਆਧਾਰਿਤ ਇਕ ਅਜਿਹਾ ਸਮਾਜਿਕ ਤੇ ਰਾਜਨੀਤਿਕ ਪ੍ਰਬੰਧ ਸਿਰਜਣਾ ਹੈ ਜਿਸ ਤੋਂ ਸਭ ਕੌਮਾਂ, ਭਾਈਚਾਰੇ ਅਤੇ ਦੇਸ਼ ਅਗਵਾਈ ਹਾਸਲ ਕਰਨ। ਅੰਤ ਵਿਚ ਮੈਂ ਇਕ ਵਾਰ ਮੁੜ ਗੁਰੂ ਪਾਤਸ਼ਾਹ ਜੀ ਦੇ 550 ਸਾਲਾ ਪ੍ਰਕਾਸ਼ ਪੁਰਬ 'ਤੇ ਵਧਾਈ ਦਿੰਦਾ ਹੋਇਆ ਨਾਨਕ ਨਾਮ ਲੇਵਾ ਅਤੇ ਤਮਾਮ ਪੰਥਕ ਧਿਰਾਂ ਵਿਚ ਮੁਕੰਮਲ ਸਿਧਾਂਤਕ ਏਕਤਾ ਦੀ ਅਰਦਾਸ ਕਰਦਿਆਂ ਅਪੀਲ ਕਰਦਾ ਹਾਂ ਕਿ ਆਓ, ਅਸੀਂ ਸਾਰੇ ਮੀਰੀ-ਪੀਰੀ ਦੇ ਸ਼ਹਿਨਸ਼ਾਹ ਤੇ ਦੋ ਜਹਾਨਾਂ ਦੇ ਵਾਲੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਿਰਜੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਠੰਢੀ-ਮਿੱਠੀ ਛਾਂ ਹੇਠ ਇਕੱਠੇ ਹੋਈਏ ਅਤੇ ਮੌਜੂਦਾ ਹਾਲਾਤਾਂ ਦੀ ਰੌਸ਼ਨੀ ਵਿਚ ਭਵਿੱਖ ਦੀਆਂ ਸੰਭਾਵਨਾਵਾਂ ਦੀ ਤਲਾਸ਼ ਕਰੀਏ। ਮੈਨੂੰ ਇਸ ਸਬੰਧ ਵਿਚ ਤੁਹਾਡੇ ਕੀਮਤੀ ਸੁਝਾਵਾਂ ਦੀ ਉਡੀਕ ਰਹੇਗੀ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

ਗੁਰੂ ਰਾਖਾ

ਗੁਰੂ ਪੰਥ ਦਾ ਦਾਸ

(ਹਰਪ੍ਰੀਤ ਸਿੰਘ)
ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ ਸਾਹਿਬ।

12 ਨਵੰਬਰ, 2019



ਗੋਲਡਨ ਆਫਸੈੱਟ ਪ੍ਰੈਸ, ਸ੍ਰੀ ਅੰਮ੍ਰਿਤਸਰ।

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

ਲੇਖਕ: ਗੁਰਬਖ਼ਸ਼ ਸਿੰਘ ਕੇਸਰੀ

ਸੰਪਾਦਕ: ਡਾ. ਕਰਨੈਲ ਸਿੰਘ ਸੋਮਲ
98141-57137

## ਛੋਟੇ ਸਾਹਿਬਜ਼ਾਦੇ, ਸਾਹਿਬ ਜੁਝਾਰ ਸਿੰਘ ਜੀ ਦਾ ਜੰਗ ਲਈ ਤਿਆਰ ਹੋਣਾ

ਵੱਡੇ ਭਾਈ ਨੂੰ ਦੇਖ ਸ਼ਹੀਦ ਹੋਇਆ!
ਛੋਟੇ ਸਿੰਘ ਜੁਝਾਰ ਨੂੰ ਰੋਸ ਆਇਆ।
ਵੀਰ ਜੂਝਿਆ ਜੰਗ ਇਕੇਲੜਾ ਹੈ ਉਫ!
ਕੈਰਤਾ ਦਾ ਮੈਨੂੰ ਦੋਸ਼ ਆਇਆ।
ਆਹੂ ਲਾਹਿ ਸੁੱਟੇ ਭਾਵੇਂ ਖਾਲਸੇ ਨੇ,
ਅਜੇ ਤੀਕ ਨਾ ਜਾਲਮਾਂ ਹੋਸ਼ ਆਇਆ।
ਬਾਹਵਾਂ ਫਰਕੀਆਂ 'ਕੇਸਰੀ' ਤੜਫ਼ ਲੱਗੀ,
ਡਾਢਾ 'ਸਿੰਘ ਜੁਝਾਰ' ਨੂੰ ਜੋਸ਼ ਆਇਆ।
ਖੰਡਾ ਖਿੱਚ ਕੇ ਉੱਠਿਆ ਸ਼ੇਰ ਦੂਲਾ,
ਗੁਰੂ-ਪਿਤਾ ਦੇ ਅੱਗੇ ਪਰਣਾਮ ਕੀਤੀ।
ਹੁਕਮ ਕਰੋ ਮੈਂ ਜ਼ਾਲਮਾਂ ਹੱਥ ਲਾਵਾਂ,
ਵੱਡੇ ਵੀਰ ਨੇ ਜਿਵੇਂ ਕਤਲਾਮ ਕੀਤੀ।
ਇਨ੍ਹਾਂ ਜ਼ਾਬਰਾਂ ਦਾ ਮਲੀਆਮੇਟ ਕਰੀਏ,
ਭਾਰਤ ਭੂਮੀ ਹੈ ਜਿਨ੍ਹਾਂ ਬਦਨਾਮ ਕੀਤੀ।
ਕੁੰਭਕਰਨ ਦੇ ਵਾਂਗ ਸੁਲਾ ਦਿਆਂਗਾ,
ਰਾਵਣ ਦਲਾਂ ਦੇ ਨਾਲ ਜਿਉਂ ਰਾਮ ਕੀਤੀ।
ਖੂਨ ਡੋਲ੍ਹ ਕੇ ਪਿਤਾ ਆਜ਼ਾਦ ਕਰੀਏ,
ਹਿੰਦੂ ਕੌਮ ਜੋ ਏਨ੍ਹਾਂ ਗੁਲਾਮ ਕੀਤੀ।
ਮਰੇ ਬਾਝ ਸੁਰਗ ਨਾ ਹੱਥ ਆਵੇ,
ਅਸਾਂ ਮਰਦਿਆਂ ਸੁਬ੍ਹਾ ਤੋਂ ਸ਼ਾਮ ਕੀਤੀ।
ਸਮਾਂ ਆ ਗਿਆ ਸੋਹਣਾ ਸ਼ਹੀਦੀਆਂ ਦਾ,
ਧਨ ਸੰਪਤੀ ਖ਼ਤਮ ਤਮਾਮ ਕੀਤੀ।
ਬੱਸ 'ਕੇਸਰੀ' ਅੱਗ ਵਿੰਚ ਕੁੱਦਣੇ ਦੀ,
ਸਾਹਿਬਜ਼ਾਦੇ ਨੇ ਅੰਤ ਕਲਾਮ ਕੀਤੀ।

### ਦੋਹਰਾ

ਕਵਿ ਸੈਨਾ ਪਤਿ ਨਾਮ ਜਿਹ ਕਵੀ ਹਜ਼ੂਰੀ ਖਾਸ।
ਲਿਖਦਾ ਸਿੰਘ ਜੁਝਾਰ ਦਾ ਵਾਹਵਾ ਜੰਗ ਹੁਲਾਸ।
ਨਿਮਨ ਦੋਹਰੇ ਵਿੱਚ ਹੈ ਓਸ ਵਕਤ ਦਾ ਖਿਆਲ।
ਜਿਸਨੂੰ ਲੈ ਕੇ ਕੁੱਦਿਆ ! ਪੰਥ ਤਿਰਾ ਇਹ ਲਾਲ।
'ਜਬ ਦੇਖਯੋ ਜੁਝਾਰ ਸਿੰਘ ਸਮਾ ਪਹੂਚਯੋ ਆਨ।
ਦੌਰਯੋ ਦਲ ਮੈਂ ਧਾਇ ਕੈ,
ਕਰ ਮਹਿ ਗਹੀ ਕ੍ਰਿਪਾਨ।'

## ਸ੍ਰੀ ਦਸਮੇਸ਼ ਜੀ ਨੇ ਸਾਹਿਬਜ਼ਾਦੇ ਨੂੰ ਸ਼ਸਤ੍ਰਾਂ ਨਾਲ ਸਨਧਬੱਧ ਕਰਕੇ ਪ੍ਰਸੰਨਤਾ ਨਾਲ ਜੰਗ ਨੂੰ ਤੋਰਨਾ

ਸੁਣ ਕੇ ਬੇਨਤੀ ਸਿੰਘ ਜੁਝਾਰ ਜੀ ਦੀ,
ਦਸਮ ਪਾਤਸ਼ਾਹ ਅਤਿ ਪ੍ਰਸੰਨ ਹੋਏ।
ਸਫਲ ਲੱਗਿਆ ਹੋਣ ਪਰਿਵਾਰ ਮੇਰਾ,
ਅੱਜ ਭਾਗ ਅਸਾਡੜੇ ਧੰਨ ਹੋਏ।
ਪੰਜ ਸਿੰਘ ਅੱਜ ਹੋ ਗਏ ਪੰਜ ਪਾਂਡੋ,
ਕੌਰਵ ਦਲਾਂ ਦਾ ਕਰ ਸੱਥਾਰ ਦਿੱਤਾ।
ਗਏ ਮਾਰਦੇ ਮਾਰਦੇ ਮਾਰਦੇ ਹੀ,
ਮਾਰ ਮਾਰ ਕੇ ਮਾਰ ਅਰ ਮਾਰ ਦਿੱਤਾ।
ਤੌਬਾ ਤੌਬਾ ਦੀ ਪਈ ਆਵਾਜ਼ ਆਵੇ,
ਅਲੀ ਅਲੀ ਦਾ ਸ਼ੋਰ ਪੁਕਾਰ ਦਿੱਤਾ।
ਆਓ ਦੇਖ ਲੌ ਹੱਥ ਹੁਣ ਖਾਲਸੇ ਦੇ,
ਕਾਹਨੂੰ ਖਾਲਸਾ ਛੇੜ ਬਲਕਾਰ ਦਿੱਤਾ।

ਜਿੱਧਰ ਜਾਨ ਆਹ ! ਖੋਹਲ ਮਦਾਨ ਸੁੱਟਣ,
ਮੁੱਠੀ ਸਿੰਘਾਂ ਨੇ ਕਟਕ ਸੰਘਾਰ ਦਿੱਤਾ।
ਸਾਹਿਬਜ਼ਾਦੇ ਦੀ ਐਡ ਬਹਾਦਰੀ ਨੇ,
ਵਿੱਚ ਸਿੰਘਾਂ ਦੇ ਜੋਸ਼ ਉਭਾਰ ਦਿੱਤਾ।
ਡਿੱਗੇ ਕੜਕ ਕੇ ਬਿਜਲੀ ਵਾਂਗ ਛੀਏ,
ਡਰ ਮੌਤ ਦਾ ਦਿਲੋਂ ਉਤਾਰ ਦਿੱਤਾ।
ਸਿੰਘ ਸੂਰਮੇ ਸਾਕੇ ਪ੍ਰਸਿੱਧ ਹੋਏ,
ਆਪ ਆਪਣਾ ਆਪ ਵੀ ਵਾਰ ਦਿੱਤਾ।
ਲੜਦੇ ਲੜਦੇ ਜਦ ਹੋ ਗਏ ਐਨ ਫਾਵੇ,
ਲਾੜੀ ਮੌਤ ਨੇ ਆਨ ਦੀਦਾਰ ਦਿੱਤਾ।
ਪੈਰ ਜੁੱਟ ਕੇ ਪੈ ਗਿਆ ਆਨ ਦੁਸ਼ਮਨ,
ਰਲ ਕੇ ਜ਼ਾਲਮਾਂ ਹੰਭਲਾ ਮਾਰ ਦਿੱਤਾ।
ਕੱਟ ਕੱਟ ਕੇ ਸਿੰਘਾਂ ਦੇ ਕਰੇ ਟੁਕੜੇ,
ਸ਼ਸਤ੍ਰ ਹੱਥ ਜੋ ਕੁੱਲ ਪ੍ਰਹਾਰ ਦਿੱਤਾ।
ਪੁਰਜ਼ਾ ਪੁਰਜ਼ਾ ਜੁਝਾਰ ਸਿੰਘ ਕੱਟ ਹੋਇਆ,
ਧਰਮ ਵਾਸਤੇ ਧਾਮ ਧਨ ਹਾਰ ਦਿੱਤਾ।
ਕੌਤਕਹਾਰ ਏਹ ਦੇਖਦਾ ਖੇਡ ਸਾਰੀ,
ਭਾਣਾ ਮੰਨ ਕੇ ਸ਼ੁਕਰ ਗੁਜ਼ਾਰ ਦਿੱਤਾ।
ਕਿਹਾ ਅੱਜ ਮੈਂ ਸੁਰਖ਼ਰੂ ਹੋ ਗਿਆ ਹਾਂ,
ਫਰਜ਼ ਆਪਣੇ ਸਿਰੋਂ ਉਤਾਰ ਦਿੱਤਾ।
ਸਾਹਿਬਜ਼ਾਦਿਆਂ ਦਾ ਬਲੀਦਾਨ ਦੇ ਕੇ,
ਭਾਰਤ ਵਰਸ਼ ਦਾ ਬੇੜਾ ਕਰ ਪਾਰ ਦਿੱਤਾ।
ਗਏ ਖੜਕ ਦਰਗਾਹ ਦੇ ਵਿੱਚ ਘੰਟੇ,
ਸ਼ਬਦ ਦੇਉਤਿਆਂ ਨੇ ਜੈ ਜੈ ਕਾਰ ਦਿੱਤਾ।
ਲੱਗੀ ਹੋਣ ਅਕਾਸ਼ ਤੋਂ ਪੁਸ਼ਪ ਬਰਖਾ,
ਦੇਵ ਲੋਕ ਨੇ ਜਸ਼ ਉਚਾਰ ਦਿੱਤਾ।
ਤ੍ਰਿਧਾ ਮੂਰਤੀ ਬ੍ਰਹਮ, ਮਹੇਸ਼, ਵਿਸ਼ਨੂੰ,
ਇੰਦ੍ਰ, ਆਦਿਕਾਂ ਰਲ ਸਤਕਾਰ ਦਿੱਤਾ।
ਰੂਹਾਂ ਲੈਣ ਹਿਤ ਆਏ ਬਿਵਾਨ ਅਰਸ਼ੋਂ,
ਧੰਨ ! ਧੰਨ !! ਦਾ ਕੋਟ ਉਸਾਰ ਦਿੱਤਾ।
ਬੱਸ 'ਕੇਸਰੀ' ਆਪਣੇ ਸੀਸ ਲਾ ਕੇ,
ਸੱਚਾ ਧਰਮ ਜਹਾਨ ਪ੍ਰਚਾਰ ਦਿੱਤਾ।

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਨਿਰਭੈਤਾ ਅਤੇ ਲਾਸਾਨੀ ਕੁਰਬਾਨੀ ਅਰ ਅਦੁੱਤੀ ਵੀਰਤਾ

ਸਾਹਿਬਜ਼ਾਦੇ ਤੇ ਸਿੰਘ ਸ਼ਹੀਦ ਹੋਏ !
ਦੁਸ਼ਮਨ ਦਲਾਂ ਨੇ ਗੜ੍ਹੀ ਨੂੰ ਘੇਰਿਆ ਹੈ।
ਹੋਵੇ ਸਾਹਮਣੇ ਚੜ੍ਹੇ ਜੋ ਪੌੜੀਆਂ 'ਤੇ,
ਤੀਰ ਮਾਰ ਦਸਮੇਸ਼ ਨੇ ਗੇਰਿਆ ਹੈ।
'ਕਰੋ ਹੌਸਲਾ ਗੜ੍ਹੀ ਨੂੰ ਤੋੜਨੇ ਦਾ',
ਉੱਚੀ ਨਾਲ ਅਵਾਜ਼ ਦੇ ਟੇਰਿਆ ਹੈ।
ਹੋਯਾ ਭੁੱਲ ਕੇ ਗੜ੍ਹੀ ਵਲ ਮੂੰਹ ਜਿਸ ਦਾ,
ਬੂਥਾ ਭੰਨ ਪਿਛਾਹਾਂ ਨੂੰ ਫੇਰਿਆ ਹੈ।
ਘਨੀ ਘਨੀ ਦਲ ਬਾਦਲਾਂ ਵਾਂਗ ਛਾਈ !
ਇਸਦਾ ਕੁੱਲ ਸ਼ੀਰਾਜ਼ਾ ਬਖੇਰਿਆ ਹੈ।
ਲੱਗੇ ਬੈਠ ਕੇ ਕਰਨ ਸਲਾਹ ਸਾਰੇ,
ਥੋੜੇ ਸਿੰਘਾਂ ਨੂੰ ਗੜ੍ਹੀ ਵਿੱਚ ਹੇਰਿਆ ਹੈ।
ਕੱਚੀ ਕੰਧ ਇਸ ਕਿਲ੍ਹੇ ਦੀ ਨਹੀਂ ਗਿਰਦੀ,
ਖ਼ਬਰੇ ਕੀਹ ਜਾਦੂ ਏਥੇ ਗੇਰਿਆ ਹੈ।
ਸ਼ਰਮ ਸ਼ਰਮ ਦੇ ਮੇਹਣੇ ਮਾਰ ਕੇ ਤੇ,
ਫੌਜਦਾਰਾਂ ਨੇ ਫੌਜ ਨੂੰ ਪ੍ਰੇਰਿਆ ਹੈ।
ਹੱਲਾ ਮਾਰ ਕੇ ਗੜ੍ਹੀ ਨੂੰ ਤੋੜ ਸਿੱਟੋ,
ਲਸ਼ਕਰ ਵਿੱਚ ਹੋਕਾ ਅੰਞ ਫੇਰਿਆ ਹੈ।
ਜੱਫਾ ਮੌਤ ਨੂੰ ਜਾਣ ਕੇ ਕੌਣ ਪਾਵੇ?
ਕੋਲ ਆਵੇ ਜੋ ਮੌਤ ਨੇ ਘੇਰਿਆ ਹੈ।
ਨੇੜੇ ਢੁੱਕਣਾ ਮਿਲੇ ਨਾ ਮੂਲ ਕੋਈ,
ਦੁਸ਼ਮਨ ਦੂਰ ਤਕ ਮਾਰ ਨਬੇੜਿਆ ਹੈ।
ਬੱਸ 'ਕੇਸਰੀ' ਅੱਜ ਮਲੂਮ ਹੋਇਆ,
ਅਸਾਂ ਕੌਣ ਬਲਾਈ ਨੂੰ ਛੇੜਿਆ ਹੈ।

## ਸ਼ਾਹੀ ਲਸ਼ਕਰ ਦੀ ਨਿਰਾਸਤਾ ਤੇ ਸ੍ਰੀ ਗੁਰੂ ਕਲਗ਼ੀਧਰ ਜੀ ਦਾ ਰੋਬਦਾਬ

ਦੁਸ਼ਮਨ ਦੰਗ ਤੇ ਬਹੁਤ ਬੇਚੈਨ ਹੋਏ,
ਫਤੇ ਹੋਈ ਨਾ ਵਾਹ ਸਭ ਲਾ ਥੱਕੇ।

ਰੋੜੀ ਇਕ ਵੀ ਗੜ੍ਹੀ ਦੀ ਨਹੀਂ ਢੱਠੀ,
ਗੋਲੇ ਗੋਲੀਆਂ ਮੀਂਹ ਵਰਸਾ ਥੱਕੇ।
ਵਿੰਗਾ ਵਾਲ ਦਸਮੇਸ਼ ਦਾ ਨਹੀਂ ਹੋਇਆ !
ਅੱਗ ਸੁਬ੍ਹਾ ਤੋਂ ਬਹੁਤ ਵਰਸਾ ਥੱਕੇ।
ਕੱਚੇ ਕੋਠੜੇ ਵਿੱਚ ਹੈ ਸ਼ੇਰ ਬੈਠਾ,
ਫੜਨ ਵਾਸਤੇ ਜ਼ੋਰ ਅਜ਼ਮਾ ਥੱਕੇ।
ਕੋਈ ਪੇਬ ਨਾ ਗਈ ਹੈ ਪਾਜੀਆਂ ਦੀ!
ਗੱਲਾਂ ਫੋਕੀਆਂ ਨਾਲ ਧਮਕਾ ਥੱਕੇ।
ਪੰਜ ਸਿੰਘ ਹੁਣ ਗੜ੍ਹੀ ਵਿੱਚ ਰਹੇ ਬਾਕੀ,
ਕਾਬੂ ਔਣ ਨਾ ਸੀਸ ਪਟਕਾ ਥੱਕੇ।
ਕੋਈ ਵੱਸ ਨਾ ਚੱਲਦੀ ਇਕ ਰੱਤੀ,
ਤਰ੍ਹਾਂ ਤਰ੍ਹਾਂ ਦੇ ਵਾਹੁਣੇ ਵਾਹ ਥੱਕੇ।
ਵੱਡੇ ਵੱਡੇ ਜਰਵਾਣੇ ਤੇ ਸ਼ੇਰ ਬੱਬਰ,
ਦੰਦ ਪੀਸ ਕਚੀਚੀਆਂ ਖਾ ਥੱਕੇ।
ਜ਼ਿੰਦਾ ਫੜਨ ਦੇ ਗੁੰਦੇ ਮਨਸੂਬਿਆਂ ਨੂੰ,
ਅੰਤ ਖ਼ਾਕ ਦੇ ਵਿੱਚ ਮਿਲਾ ਥੱਕੇ।
ਗਿੱਦੜ ਲੱਖਾਂ ਦੀ ਗਿਣਤੀ ਵਿੱਚ ਹੋ ਕੇ,
ਊਈ ਊਈ ਦੀਆਂ ਰੌਲੀਆਂ ਪਾ ਥੱਕੇ।
ਚਾਲ੍ਹੀ ਸਿੰਘਾਂ ਤੋਂ ਲਸ਼ਕਰ ਜ਼ਰਾਰ ਤਾਈਂ,
ਗੀਦੀ ਜੰਗ ਦੇ ਵਿੱਚ ਮਰਵਾ ਥੱਕੇ।
ਬਸ 'ਕੇਸਰੀ' ਗੜ੍ਹੀ ਤੋਂ ਬਾਹਰ ਆ ਜਾ,
ਹੱਥ ਜੋੜ ਕੇ ਵਾਸਤੇ ਪਾ ਥੱਕੇ।

## ਕੱਚੇ ਕਿਲ੍ਹੇ ਵਿਚੋਂ ਸ੍ਰੀ ਦਸਮੇਸ਼ ਜੀ ਵੱਲੋਂ ਸ਼ਾਹੀ ਸੈਨਾ ਨੂੰ ਉੱਤਰ

ਜ਼ਿੰਦੇ ਫੜੇ ਜੋ ਜਾਣ ਸੋ ਹੋਣ ਗੀਦੀ,
ਮੰੜ੍ਹ ਮਾਰ ਕੇ ਮਰਨ ਦਾ ਜਾਣਦਾ ਮੈਂ।
ਕਰੋ ਹੌਸਲਾ ਗੀਦੀਓ ! ਫੜੋ ਆ ਕੇ,
ਸ਼ਾਹੀ ਦਲਾਂ ਨੂੰ ਦੇਖੋ ! ਰੰਞਾਨ ਦਾ ਮੈਂ।
ਤੁਸੀਂ ਰੋਮ ਨਾ ਇਕ ਉਖਾੜ ਸਕੇ!
ਨਾਲ ਤੀਰਾਂ ਤੇ ਗੋਲੀਆਂ ਛਾਣ ਦਾ ਮੈਂ।
ਮੌਤ ਜ਼ਿੰਦਗੀ ਦੋਏ ਹਨ ਇਕ ਮੈਨੂੰ,
ਲੇਖਾ ਛਡਿਆ ਲਾਭ ਤੇ ਹਾਣ ਦਾ ਮੈਂ।
ਮੇਰੇ ਦਾਦਾ ਪੜਦਾਦਾ ਉਸਤਾਦ ਸੀਗੇ,
ਸਬਕ ਲਿਆ ਸ਼ਹੀਦੀਆਂ ਪਾਣ ਦਾ ਮੈਂ।
ਧਰਮ ਵਾਸਤੇ ਜਿੰਦੜੀ ਵਾਰ ਦੇਣੀ,
ਅੱਖਰ ਵਾਚਿਆ ਧਰਮ ਪੁਰਾਣ ਦਾ ਮੈਂ।
ਗੁੜ੍ਹਤੀ ਮਿਲੀ ਹੈ ਮੈਨੂੰ ਕੁਰਬਾਨੀਆਂ ਦੀ,
ਤੇ ਪਾਬੰਦ ਹਾਂ ਪਿਤਾ ਫੁਰਮਾਣ ਦਾ ਮੈਂ।
ਗੁਰੂ, ਪੀਰ 'ਅਸਿ ਦੇਵਤਾ' ਇਸ਼ਟ ਮੇਰਾ,
ਪੈਰੋਕਾਰ ਹਾਂ ਇਕ ਕ੍ਰਿਪਾਣ ਦਾ ਮੈਂ।
ਜੁੱਧ ਜੰਗ ਦੀ ਸਦਾ ਉਮੰਗ ਮੈਨੂੰ,
ਵੱਲ ਸਿੱਖਿਆ ਤੀਰ ਕਮਾਣ ਦਾ ਮੈਂ।
ਸ਼ੇਰ ਬੁੱਕਦੇ ਬੰਦ ਹੋ ਜਾਣ ਡਰਦੇ,
ਜਦੋਂ ਖਿੱਚ ਕੇ ਧਨੁਸ਼ ਨੂੰ ਤਾਣਦਾ ਮੈਂ।
ਸੌਦਾ ਲਓ ਖਰੀਦ ਜੇ ਸ਼ੌਕ ਹੋਵੇ,
ਮੁੱਲ ਜਾਣਦਾ ਆਣ ਕੇ ਕਾਣ ਦਾ ਮੈਂ।
ਮੁੱਦਾ ਮੇਰਾ ਅਧਰਮ ਨੂੰ ਖਾਪਣਾ ਹੈ,
ਠੇਕੇਦਾਰ ਹਾਂ ਧਰਮ ਫੈਲਾਣ ਦਾ ਮੈਂ।
ਅਮਲੀ ਕੰਮ ਦੇ ਕਰਨ ਦੀ ਜਾਚ ਮੈਨੂੰ,
ਫੋਕੀ ਬੜਾਂ ਨੂੰ ਨਹੀਂ ਸਿਆਣ ਦਾ ਮੈਂ।
ਸੀਸ ਕੱਟ ਹਥੇਲੀ 'ਤੇ ਰੱਖ ਬੈਠਾ,
ਲੋੜਵੰਦ ਨਾ ਕੜੀ ਕਲਿਆਣ ਦਾ ਮੈਂ।
ਸਾਏ ਤੇਗ ਦੇ ਹੇਠ ਮੈਂ ਪਾਲਿਆ ਹਾਂ,
ਆਦੀ ਮੁੱਢ ਤੋਂ ਸਾਰ ਦੇ ਖਾਣ ਦਾ ਮੈਂ।
ਕਰਤਬ ਇਕ ਤੇ ਇਕ ਕਮਾਲ ਮੇਰਾ,
ਹੱਕਦਾਰ ਹਾਂ ਗੁਰੂ ਕਹਿਲਾਣ ਦਾ ਮੈਂ।
ਕੌਤਕ ਹੁਣੇ ਹੀ ਤੁਸਾਂ ਦਿਖਾਲ ਚੁੱਕਾ,
ਨਿੱਕੀ ਚਿੜੀ ਤੋਂ ਬਾਜ਼ ਤੁੜਾਣ ਦਾ ਮੈਂ।
ਪੈਣ 'ਕੇਸਰੀ' ਟੁੱਟ ਪਹਾੜ ਭਾਵੇਂ,
ਆਦੀ ਫੇਰ ਵੀ ਨਹੀਂ ਘਬਰਾਣ ਦਾ ਮੈਂ।

**********

ਚਲਦਾ

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ



ਸੰਪਾਦਕ
ਡਾ: ਇੰਦਰਜੀਤ ਸਿੰਘ ਗੋਗੋਆਣੀ
98159-85559

### ਦਵੈਯਾ

ਧੰਨਯ ਧੰਨਯ ਹੋ ਧੰਨਯ ਸਾਧ ਜੀ ਚੰਗਾ ਧਰਮ ਬਤਾਇਆ।
ਇਸ ਭਾਰਤ ਦੇ ਲੋਗਾਂ ਨੂੰ ਹੈ ਰਸਤਾ ਖੂਬ ਸਖਾਇਆ॥
ਬ੍ਰਾਹਮਨ ਅਤੇ ਖੜ੍ਹੀ ਮਿਲਕੇ ਜਦ ਗਊਆਂ ਨੂੰ ਮਾਰਨ।
ਫਿਰ ਤਾਂ ਅਪਨੀ ਕੁਲ ਨੂੰ ਜਗ ਵਿੱਚ ਕਿਉ ਨਾ ਪਾਰ ਉਤਾਰਨ॥੯॥
ਖਾਣ ਘੁੱਗੀਆਂ ਮਾਰ ਮਾਰ ਕੇ ਹੋਰ ਮੱਛੀਆਂ ਫੜਕੇ।
ਨਮਕ ਮਸਾਲਾ ਤੇਲ ਚਾੜ੍ਹਕੇ ਬੈਠ ਲਗਾਉਨ ਤੜਕੇ॥
ਜੇਕਰ ਪੁੱਛੇ ਇਹ ਕੀ ਕਰਦੇ ਬ੍ਰਹਮਨ ਹੋਕੇ ਭਾਈ।
ਤਾਂ ਉਹ ਆਖਨ ਦਿਆਨੰਦ ਨੈ ਵਿੱਦਯਾ ਇਹ ਸਿਖਾਈ॥੧੦॥
ਅਸੀਂ ਜਗਤ ਦੇ ਭਲੇ ਵਾਸਤੇ ਕਰਦੇ ਕਾਰਜ ਸਾਰਾ॥
ਦੇਖੋ ਨਾਲ ਯੁਕਤ ਦੇ ਬਹਕੇ ਕਿਆ ਹੁੰਦਾ ਉਪਕਾਰਾ॥
ਅਸੀਂ ਇਨ੍ਹਾਂ ਨੂੰ ਮਾਰ ਮਾਰ ਕੇ ਖਾਇ ਲਏਂਗੀ ਜਦ ਹੀ।
ਖੇਤੀ ਫਿਰ ਕ੍ਰਿਸਾਣਾਂ ਦੀ ਨਾ ਉੱਜਣ ਜਾਊ ਕਦ ਹੀ॥੧੧॥
ਜੇਕਰ ਡੰਗਰ ਅਸੀਂ ਨ ਖਾਦੇ ਅਰ ਨਾਂ ਮੁਰਗ ਬਟੇਰੇ।
ਤਾਂ ਉਹ ਵੱਧ ਜਾਂਉਨਗੇ ਇਤਨੇ ਘੇਰਨ ਖੇਤ ਚੁਫਰੇ॥
ਤੁਸੀਂ ਕਰੋ ਖੇਤੀ ਕ੍ਰਿਸਾਣੋਂ ਮਨ ਵਿੱਚ ਰਤੀ ਨਾ ਡਰਨਾ॥
ਅਸੀਂ ਖਾਇਕੇ ਪਸ਼ੂ ਪੰਖੀਆਂ ਨਾਸ ਇਨ੍ਹਾਂ ਦਾ ਕਰਨਾ॥੧੨॥
ਮਗਰ ਮੱਛ ਜਦ ਖਾਵਾਂਗੇ ਤਾਂ ਨ੍ਹਾਵੋਗੇ ਸੁਖ ਸੇਤੀ।
ਮੁੜ ਸੰਸਾਰ ਨ ਦੇਖੋਗੇ ਤੁਮ ਬੈਠਾ ਵਿੱਚ ਬਰੇਤੀ॥
ਘੋੜੇ ਮਾਰ ਯੱਗ ਜੇ ਕਰੀਏ ਤਾਂ ਇਹ ਕੰਮ ਸਵਾਰਨ।
ਬਹੁਤੇ ਹੋ ਕੇ ਕਦੇ ਕਿਸੀ ਦੇ ਨਾਂਹਿ ਦੁਲੱਤੇ ਮਾਰਨ॥੧੩॥
ਫਿਰ ਜੇ ਪੁੱਛਨ ਏਹੁ ਮੱਤ ਹੈ ਕਿਥੋਂ ਤੁਮਨੇ ਪਾਈ॥
ਤਾਂ ਦੱਸਨ ਗੇ ਵੇਦ ਵਿਧੀ ਤੇ ਸ੍ਵਾਮੀ ਨੈ ਸਿਖਲਾਈ।
ਜਿਸਤੇ ਸਭ ਹੀ ਕੰਮ ਧਰਮ ਦੇ ਹੋਵਨ ਜਗਤ ਮਝਾਰੀ।
ਮੁੜਕੇ ਸਤ ਯੁਗ ਲਿਆਵਨਗੇ ਇਹ ਜਿਤਨੇ ਹਨ ਨਰ ਨਾਰੀ॥੧੪॥
ਅਜ ਤੀਕ ਤਾਂ ਏਸ ਦੇਸ਼ ਵਿੱਚ ਹੁੰਦੀ ਆਈ ਐਸੀ॥
ਧਰਮ ਕਰਮ ਦੀ ਰੀਤੀ ਚੰਗੀ ਲੋਗ ਵਰਦੇ ਜੈਸੀ॥
ਗਊਆਂ ਨੂੰ ਉਹ ਪਾਲਨ ਕਰਦੇ ਮਾਤਾ ਸਮ ਨਰ ਸਾਰੇ॥
ਜਿਸਤੇ ਰਾਕਸ਼ ਕਹਨ ਤਿਨਾਂ ਦੇ ਬੁਰਾ ਚਿਤਵਨ ਹਾਰੇ॥੧੫॥
ਗੋ ਘਾਤੀ ਦੇ ਦਰਸ਼ਨ ਕੀਤੇ ਲਗਦਾ ਪਾਪ ਅਜੇਹਾ॥
ਸਪਤ ਕਲੀ ਤਕ ਉਤਰੇ ਨਾਹੀਂ ਉਸ ਪਾਪੀ ਦਾ ਏਹਾ॥
ਮਾਰਨ ਤਾਂ ਹੈ ਕਿਤੇ ਰਿਹਾ ਜੇ ਰੱਸਾ ਗਲ ਮਰ ਜਾਏ।
ਤਾਂ ਇਹ ਹਿੰਦੂ ਧਰਮ ਉਸਦਾ ਭਾਂਡਾਂ ਤੁਰਤ ਛਿਕਾਏ॥੧੬॥
ਗੰਗਾ ਜਾਕੇ ਪਾਸ ਪੰਡਿਆਂ ਖਾਂਦਾ ਛਿੱਤ੍ਰ ਬੈਠਾ॥
ਗੋਹਾ ਮੂਤ੍ਰ ਪੀਣਾ ਪੈਂਦਾ ਜਰਾ ਨ ਹੁੰਦਾ ਐਠਾ॥
ਜਿਸ ਪਰ ਕਰੇ ਪ੍ਰਾਸਚਿੱਤ ਭਾਰੀ ਅਰ ਧਨ ਇਤਨ ਦੇਵੇ।
ਜਿਤਨਾਂ ਦੇ ਕੇ ਚੌੜ ਆਪਨਾਂ ਝੁੱਗਾ ਹੀ ਕਰ ਲੇਵੇ॥੧੭॥
ਇਸਤੇ ਅੱਗੇ ਜਾਨ ਬੁੱਝਕੇ ਜੋ ਮਾਰੇਗਾ ਭਾਈ।
ਕਹੋ ਉਸਦੀ ਜਗਦੇ ਅੰਦਰ ਕਿਉਂ ਨਾ ਸ਼ਾਮਤ ਆਈ?
ਮਹਾਂ ਚੰਡਾਲ ਓਸਨੂੰ ਜਾਨਨ ਜੋ ਗਾਈ ਦਾ ਘਾਤੀ।
ਸਭ ਤੇ ਕਰਨ ਨਖਿੱਧ ਉਸਦੀ ਇਸ ਭਾਰਤ ਵਿੱਚ ਜਾਤੀ॥੧੮॥

ਮੁਸਲਮਾਨ ਜਦ ਕਰਦੇ ਦਿੱਸਨ ਗਾਈ ਦੀ ਕੁਰਬਾਨੀ।
ਜਿਸਤੇ ਹਿੰਦੂ ਕੈਂਹਨ ਉਨ੍ਹਾਂ ਨੂੰ ਨਾਮ ਮਲੇਛ ਮਹਾਨੀ॥
ਨਾਹੀਂ ਨਾਲ ਉਨ੍ਹਾਂ ਦੇ ਬੈਹਕੇ ਇਕ ਰਤੀ ਭਰ ਖਾਉਨ।
ਫਰਸ਼ ਬੈਠਕੇ ਪਾਣੀ ਭੀ ਨਾ ਪੀਕੇ ਪਯਾਸ ਬੁਝਾਉਨ॥੧੯॥
ਫਿਰ ਜਦ ਗਊ ਮਾਰਨਾਂ ਗਿਣਦੇ ਇਤਨਾ ਲੋਗ ਨਕਾਰਾ।
ਤਾਂ ਕਦ ਮਾਰਿਆਂ ਹੋਗ ਇਨ੍ਹਾਂ ਦੇ ਹਿੰਦੂ ਧਰਮ ਗੁਜਾਰਾ॥
ਹਿੰਦ ਧਰਮ ਦੀ ਉੱਤਮਤਾਈ ਹੈ ਗਊਆਂ ਦੀ ਰੱਖਯਾ।
ਜਿਸਨੈ ਕੀਤਾ ਬੁਰਾ ਇਨ੍ਹਾਂ ਦਾ ਜ਼ੈਹਰ ਓਸਨੈ ਚੱਖਿਆ॥੨੦॥
ਜਿਸਤੇ ਜੇ ਕਰ ਹਿੰਦੂ ਭਾਈ ਜਾ ਧਰਮਾਤਮ ਸਾਰੇ,
ਮਾਰਨ ਪਸ਼ੂ ਲੇਖ ਇਹ ਪੜ੍ਹਕੇ ਕਰਕੇ ਜੀਉ ਕਰਾਰੇ,
ਤਾਂ ਤਾਂ ਹੋਇ ਉਪਦ੍ਰਵ ਜਾਵੇ ਏਸ ਦੇਸ ਵਿੱਚ ਐਸਾ।
ਸ਼ੰਕਰ ਵਰਨ ਹੋਨ ਤੇ ਹੁੰਦਾ ਧਰਮ ਕਰਮ ਵਿੱਚ ਜੈਸਾ॥੨੧॥
ਮੁਸਲਮਾਨ ਦੀ ਕੁਰਬਾਨੀ ਅਰ ਹਿੰਦੂ ਯੱਗ ਮਝਾਰੇ॥
ਕਹੋ ਭੇਦ ਫਿਰ ਹੋਵੇਗਾ ਕਿਆ ਸੋਚੋ ਮਨ ਮਹਿ ਸਾਰੇ॥
ਦੋਨੋ ਕੈਹਨ ਪਵਿੱਤ੍ਰ ਗਾਈ ਜੱਗ ਵਿਖੇ ਹਤ ਕਰਨੀ॥
ਕਿਸ ਕਾਰਨ ਤੇ ਫੇਰ ਉਨ੍ਹਾਂ ਤੇ ਘ੍ਰਿਣਾ ਏਤਨੀ ਕਰਨੀ॥੨੨॥

## ਦੋਹਰਾ

ਇਸਤੇ ਅੱਗੇ ਆਖਦੇ ਮਾਰੋ ਪਸ਼ੂ ਨ ਸਾਧ॥
ਗਊ ਭੈਂਸ ਅਰ ਊਠ ਲੋ ਬਕਰੀ ਭੇਡ ਅਰਾਧ॥੨੩॥
ਇੱਕ ਪਸ਼ੂ ਦੇ ਮਾਰਿਆਂ ਰੱਜੇ ਸੌ ਮਾਨੁਖ।
ਪਰ ਹਜ਼ਾਰ ਉਸ ਦੁੱਧ ਤੇ ਖੋਵੇ ਅਪਨਾਂ ਦੁਖ॥੨੪॥
ਤਾਂਤੇ ਰੱਖਯਾ ਇਨ੍ਹਾਂ ਦੀ ਕਰਨੀ ਅਹੇ ਜ਼ਰੂਰ॥
ਦੁੱਧ ਘੀਉ ਦੇ ਵਾਸਤੇ ਨਾ ਪੈ ਜਾਇ ਫਤੂਰ॥੨੫॥

**ਭਾਵ**-ਪੈਹਲੇ ਤਾਂ ਸਾਧੂ ਜੀ ਮਾਰਨੇ ਦਾ ਉਪਦੇਸ਼ ਕਰਦੇ ਆਏ ਹਨ ਅਰ ਫਿਰ ਮੁੜਕੇ ਕੁਝ ਦਿਆ ਆ ਗਈ ਜਿਸਤੇ ਇਹ ਆਗਯਾ ਦਿੰਦੇ ਹਨ ਕੇ ਗਊ ਊਠ ਭੈਸ ਬਕਰੀ ਅਤੇ ਭੇਡ ਨੂੰ ਭੀ ਮਾਰਨਾਂ ਨਹੀਂ ਚਾਹੀਦਾ ਕਿਉਂਕਿ ਜਿਸ ਇਕ ਪਸ਼ੂ ਦੇ ਮਾਰਿਆਂ ਸੌ ਆਦਮੀ ਪਾਲਨਾਂ ਪਾ ਸਕਦਾ ਹੈ ਉਸੀ ਦੇ ਦੁਧ ਤੇ ਹਜ਼ਾਰ ਆਦਮੀ ਜੀਵਕਾ ਧਾਰਨ ਕਰ ਸਕਦਾ ਹੈ, ਜਿਸਤੇ ਧਾਨਾਂ ਦੇ ਪ੍ਰਸੰਗ ਡੀਲ ਦੇ ਤਰਜਾਨ ਦੀ ਨਯਾਂਹੀ ਗਾਂਈ ਬੈਲਾਂ ਦੇ ਬਚਨੇ ਨਾਲ ਊਠ ਬੱਕਰੀ ਅਤੇ ਭੇਡਾਂ ਪਰ ਭੀ ਦਿਆ ਪਾਲ ਦਿੱਤੀ ਹੈ।

ਤਮਾਸ਼ੇ ਦੀ ਬਾਤ ਇਹ ਹੈ ਕੇ ਜਦ ਤਾਂ ਪ੍ਰਸ਼ਨ ਕਰਤਾ ਨੈ ਕਿਹਾ ਸਾ ਕੇ ਜੀਵ ਯਾ ਪਸ਼ੂ ਮਾਰਨੇ ਨਹੀ ਚਾਹੀਦੇ ਤਦ ਤਾਂ ਸੰਤ ਜੀ ਨੈ ਉਸਨੂੰ ਇਹ ਕਹਕੇ ਮਾਰਨੇ ਦੀ ਆਗਯਾ ਦਿੱਤੀ ਸੀ ਕੇ ਮਾਰੇ ਨਹੀਂ ਜਾਨਗੇ ਤਾਂ ਧਰਤੀ ਪਰ ਬਹੁਤ ਹੋ ਜਾਨ ਦੇ ਕਾਰਨ ਖੇਤੀ ਨਹੀਂ ਹੋਵੇਗੀ। ਅਰ ਖੇਤੀ ਦੇ ਨਾ ਹੋਨ ਤੇ ਮਨੁੱਖ ਮਰ ਜਾਨਗੇ ਜਿਸਤੇ ਹਾਨੀ ਹੋਵੇਗੀ, ਪ੍ਰੰਤੂ ਜਦ ਏਹੋ ਬਾਤ ਪ੍ਰਸ਼ਨ ਕਰਤਾ ਨੈ ਕਹੀ ਕੇ ਜੋ ਪਯੂ ਨਾ ਮਾਰੇ ਜਾਨਗੇ ਤਾਂ ਬਹੁਤ ਵਧਨ ਤੇ ਖੇਤੀ ਨਹੀਂ ਹੋਨ ਦੇਨਗੇ, ਤਦ ਉਸਨੂੰ ਇਹ ਆਖਦੇ ਹਨ ਕੇ "ਐਸਾ ਨਾ ਕੈਂਹਨਾਂ ਚਾਹੀਦੇ ਕਿਉਂਕਿ ਭਿਯੰਕਰ ਆਦਿਕ ਜੀਵ ਉਨਕੋ ਮਾਰੈਂਗੇ, ਔਰ ਕਿਤਨੇ ਤੋ ਰੋਗੋਂ ਸੇ ਭੀ ਮਰੇਂਗੇ, ਇਸਸੇ ਅਨੰਤ ਨਹੀਂ ਹੋਨੇ ਪਾਵੇਂਗੇ"॥

ਇਸਤੇ ਦੇਖ ਸਕਦੇ ਹੋ ਜੋ ਸਾਧੂ ਜੀ ਅਪਨੀ ਵੇਰੀ ਤਾਂ ਉਨ੍ਹਾਂ ਨੂੰ ਇਹ ਆਖਦੇ ਸੇ ਕੇ ਜੇ ਨਹੀਂ ਮਾਰੋਗੇ ਤਾਂ ਧਰਤੀ ਪਰ ਬਹੁਤ ਹੋ ਜਾਨਦੇ ਕਾਰਨ ਖੇਤੀ ਨਹੀਂ ਹੋਨ ਦੇਨਗੇ, ਕਿੰਤੂ ਉਸ ਵਕਤ ਤਾਂ ਉਨ੍ਹਾਂ ਦੇ ਮਾਰਨ ਵਾਲੇ ਬਯਾਘ੍ਰ ਅਰ ਸ਼ੇਰ ਭੀ ਨ ਸੀ ਰਹੇ ਅਰ ਬੀਮਾਰੀ ਵਲੋਂ ਤਾਂ ਉਹ ਅੰਮ੍ਰਿਤ ਪਾਨ ਕਰੀ ਬੈਠੇ ਸੇ, ਪਰ ਪ੍ਰਸ਼ਨ ਕਰਤਾ ਨੈ ਜਦ ਬਹੁਤ ਵਧਨ ਦੇ ਨੁਕਸਾਨ ਦੱਸੇ ਤਦ ਸਾਧੂ ਜੀ ਨੈ ਸਗੋਂ ਇਹ ਕਿਹਾ ਕੇ ਤੈਨੂੰ ਐਸਾ ਕਹਨਾ ਹੀ ਨਹੀਂ ਚਾਹੀਦਾ ਜਿਸਤੇ ਉਸਦਾ ਮੂੰਹ ਹੀ ਬੰਦ ਕਰ ਦਿੱਤਾ ਹੈ, ਅਰ ਉਨ੍ਹਾਂ ਪਸ਼ੂਆਂ ਨੂੰ ਮਾਰਨ ਲਈ ਬਘਿਆੜ ਭੀ ਜੰਮ ਪਏ ਅਤੇ ਬੀਮਾਰੀਆਂ ਭੀ ਹੋ ਗਈਆਂ ਜਿਸਤੇ ਦੇਖ ਸਕੀਦਾ ਹੈ ਜੋ ਸਾਧੂ ਜੀ ਦਾ ਇਹ ਕਿਆ ਸਮਝਦਾਰ ਉੱਤ੍ਰ ਹੈ ! ਦੋਹਰਾ

ਫਿਰ ਅੱਗੇ ਜਾ ਦੱਸਦੇ ਗਊ ਨ ਮਾਰੋ ਕੋਇ।
ਗਊ ਨਹੀਂ ਗੋਮੇਧ ਮਹਿ ਬੈਲ ਪਛਾਨੋ ਸੋਇ॥੨੬॥

ਬ੍ਰਾਹਮਣ ਦੀ ਸ਼ੁਰਤੀ ਕਹੀ ਇਸ ਪਰ ਦੇ ਪ੍ਰਮਾਣ।
ਹੁਨ ਬੈਲਾਂ ਪਰ ਸਾਧ ਜੀ ਲਗੇ ਕਰੋਪੀ ਪਾਣ॥੨੭॥
ਦੱਸਨ ਮੋਟਾ ਹੋਂਵਦਾ ਜਿਤਨਾਂ ਡਾਢਾ ਬੈਲ।
ਉਤਨੀ ਗਊ ਨ ਹੋਂਵਦੀ ਬ੍ਰਹਮਣ ਸ਼ੁਰਤੀ ਗੈਲ॥੨੮॥

**ਭਾਵ**-ਵੱਡੇ ਅਸਚਰਜ ਦੀ ਬਾਤ ਇਹ ਹੈ ਕੇ ਪੈਹਲੇ ਤਾਂ ਗਊ ਨੂੰ ਗੋਮੇਧ ਆਦਿਕ ਯੱਗਾਂ ਵਿੱਚ ਮਾਰਨਾਂ ਦੱਸਦੇ ਸਨ ਫਿਰ ਹਟਕੇ ਇਹ ਆਖਨ ਲੱਗੇ ਕੇ ਗਊ ਭੈਂਸ ਬੱਕਰੀ ਆਦਿਕ ਕਦੇ ਨਹੀਂ ਮਾਰਨੇ ਚਾਹੀਦੇ, ਉਸ ਤੇ ਅੱਗੇ ਹੁਣ ਬੈਲਾਂ ਪਰ ਆ ਗੁੱਸਾ ਝਾੜਿਆ ਅਰ ਬ੍ਰਾਹਮਣ ਸ਼੍ਰੁਤੀ ਦਾ ਪ੍ਰਮਾਣ ਦੇ ਕੇ ਕੈਂਹਦੇ ਹਨ ਕੇ ਜਿਥੇ ਨਰ ਮੇਧ ਯੱਗ ਦਾ ਵਰਨਨ ਹੈ ਉਥੇ ਨਰ ਆਦਮੀ ਨਹੀਂ ਕਿੰਤੂ ਉਸਤੇ ਬੈਲ ਮਾਰਨੇ ਦਾ ਤਾਤਪ੍ਰਜ ਹੈ, ਕਿਉਂਕਿ ਗਊ ਇਤਨੀ ਮੋਟੀ ਨਹੀਂ ਹੁੰਦੀ ਜਿਤਨਾਂ ਬੈਲ ਹੁੰਦਾ ਹੈ, ਦੂਸਰਾ ਇਕ ਬੈਲ ਤੇ ਹਜ਼ਾਰਾਂ ਗਊਆਂ ਗਰਭਵਤੀਆਂ ਹੋ ਸਕਦੀਆਂ ਹਨ, ਜਿਸਤੇ ਬੈਲ ਥੋੜੇ ਭੀ ਹੋਨ ਤਾਂ ਭੀ ਕੋਈ ਹਾਨੀ ਨਹੀਂ ਹੈ, ਪ੍ਰੰਤੂ ਸਾਧੂ ਜੀ ਨੂੰ ਇਤਨੀ ਖਬਰ ਨਹੀਂ ਸੀ ਕੇ ਜਿਤਨੀ ਖੇਤੀਬਾੜੀ ਹੈ ਸੋ ਸਾਰੀ ਬੈਲਾਂ ਦੇ ਪ੍ਰਤਾਪ ਦਾ ਹੀ ਫਲ ਹੈ, ਇਸੀ ਤਰ੍ਹਾਂ ਗੱਡੇ ਗੱਡੀਆਂ ਰਥ ਅਤੇ ਖੂਹੇ ਆਦਿਕ ਦਾ ਕੰਮ ਸਾਰਾ ਕੇਵਲ ਬੈਲਾਂ ਦੀ ਰੱਖਯਾ ਦਾ ਹੀ ਫਲ ਹੈ, ਇਸਤੇ ਬਿਨਾਂ ਜਦ ਥੋਂ ਗਊਆਂ ਦਾ ਬਧ ਹੋਨ ਲੱਗਾ ਹੈ ਤਦ ਥੋਂ ਦੁੱਧ ਘੀਉ ਆਦਿਕ ਦਾ ਹੀ ਘਾਟਾ ਨਹੀਂ ਕਿੰਤੂ ਕ੍ਰਿਸਾਣਾ ਨੂੰ ਚੰਗਾ ਬੈਲ ਸੌ ਰੁਪਯੇ ਤਕ ਭੀ ਨਹੀਂ ਮਿਲਦਾ ਜਿਸਤੇ ਅਤਯੰਤ ਹੀ ਦੁਖੀ ਹੋਕੇ ਝੁੱਗੇ ਉਜਾੜਦੇ ਹਨ।

## ਦੋਹਰਾ

ਉਪਕਾਰੀ ਪਸ਼ੂ ਮਾਰਨਾ ਜਦ ਦੱਸਦੇ ਹਨ ਦੋਸ਼।
ਤਾਂ ਮੋਟਾ ਕਯੋਂ ਪ੍ਰਖਯਾ ਕੀਤੀ ਰੰਚ ਨ ਹੋਸ਼॥੨੯॥

ਇਸ ਦਾ ਤਾਤਪ੍ਰਜ ਇਹ ਹੈ ਕੇ ਜਦ ਸਾਧੂ ਜੀ ਨੈ ਇਹ ਖੁਦ ਮੰਨ ਲੀਤਾ ਹੈ ਕੇ ਜਿਨ੍ਹਾਂ ਪਸ਼ੂਆਂ ਤੇ ਸੰਸਾਰ ਦਾ ਉਪਕਾਰ ਹੁੰਦਾ ਹੈ ਉਨ੍ਹਾਂ ਨੂੰ ਮਾਰਨਾਂ ਨਹੀਂ ਚਾਹੀਦਾ, ਫਿਰ ਉਨ੍ਹਾਂ ਨੈ ਬੈਲ ਦੇ ਮਾਰਨ ਲਈ ਕਿਉਂ ਇਹ ਆਖਿਆ ਕੇ ਬੈਲ ਗਊ ਨਾਲੋਂ ਮੋਟਾ ਹੁੰਦਾ ਹੈ ਇਸੇ ਵਾਸਤੇ ਬ੍ਰਾਹਮਣ ਵਿੱਚ ਨਰ ਤੇ ਤਾਤਪ੍ਰਜ ਬੈਲ ਹੈ, ਜਿਸਤੇ ਪ੍ਰਤੀਤ ਹੁੰਦਾ ਹੈ ਜੋ ਸਾਧੂ ਜੀ ਹੁਰਾਂ ਨੂੰ ਪੂਰਬ ਅਪਰ ਵਿਰੋਧ ਦੀ ਕੁਝ ਭੀ ਖਬਰ ਨਹੀਂ ਰੈਂਹਦੀ ਪ੍ਰੰਤੂ ਅੱਗੇ ਜਾਕੇ ਫਿਰ ਇਤਨਾਂ ਜ਼ਰੂਰ ਆਖਦੇ ਹਨ ਤੇ ਯੱਗ ਵਿੱਚ ਮਾਰਨਾਂ ਉੱਚਤ ਹੈ ਐਵੇਂ ਨਹੀਂ॥

## ਦੋਹਰਾ

ਤੀਜੀ ਵਾਰੀ ਨਵਾਂ ਇਕ ਕਢਿਆ ਰਸਤਾ ਹੋਰ।
ਬੰਧਯਾ ਗੋਬਧ ਕਰਨ ਹਿਤ ਬ੍ਰਹਮਣ ਸ਼ੁਰਤਿ ਜੋਰ॥੩੦॥
ਆਖਨ ਉਸਤੇ ਦੁੱਧ ਅਰ ਬੱਛੇ ਮਿਲਦੇ ਨਾਂਹਿ॥
ਜਿਸਤੇ ਉਸਦਾ ਮਾਰਨਾਂ ਉੱਤਮ ਯੱਗਾਂ ਮਾਂਹਿ॥੩੧॥

**ਭਾਵ**-ਇਸ ਤੇ ਅੱਗੇ ਦੁਘਧ ਵਤੀ ਗਊ ਅਰ ਬੈਲ ਨੂੰ ਛੱਡ ਕੇ ਸੰਤ ਜੀ ਨੈ ਬੰਧਯਾ ਗਊ ਪਰ ਆ ਆਗਿਆ ਚਾੜ੍ਹੀ ਅਰ ਆਖਨ ਲੱਗੇ ਕੇ ਬੰਧਯਾ ਗਊ ਤੇ ਦੁੱਧ ਘੀ ਅਤੇ ਬੱਛੇ ਆਦਕ ਦੀ ਤਾਂ ਪ੍ਰਾਪਤੀ ਹੁੰਦੀ ਹੀ ਨਹੀਂ ਇਸ ਵਾਸਤੇ ਉਸਦਾ ਗੋਮੇਧ ਵਿਚ ਮਾਰਨਾ ਕੋਈ ਪਾਪ ਨਹੀਂ ਹੈ, ਅਰ ਨਾਲ ਹੀ ਇਹ ਭੀ ਦੱਸਿਆ ਹੈ ਕੇ ਜਿਤਨਾਂ ਉਸਦੇ ਮਾਰਨੇ ਵਿੱਚ ਪੀੜਾ ਹੋਨ ਦਾ ਪਾਪ ਹੈ ਉਤਨਾਂ ਜਦ ਹਵਨ ਕੀਤਾ ਜਾਂਦਾ ਹੈ ਸੋ ਥੋੜਾ ਹੋ ਜਾਂਦਾ ਹੈ, ਇਸ ਤੇ ਭੀ ਇਹ ਸਿੱਧ ਹੁੰਦਾ ਹੈ ਕਿ ਸਾਧੂ ਜੀ ਅੱਗ ਵਿੱਚ ਆਹੁਤੀ ਪਾਉਨ ਨੂੰ ਭੀ ਪਾਪ ਨਾਸ ਦਾ ਸਾਧਨ ਅੰਗੀਕਾਰ ਕਰਦੇ ਹਨ, ਅਰ ਅਗਨਿ ਦਾ ਤਾਂ ਇਤਨਾਂ ਅਧਕਾਰ ਰੱਖਦੇ ਹਨ ਜੋ ਦੁੱਧ ਘੀਉ ਭੀ ਖਾਵੇ ਉਸ ਵਿਚੋਂ ਭੀ ਅੱਗ ਨੂੰ ਜ਼ਰੂਰ ਪਾਉਨਾ ਚਾਹੀਦਾ ਹੈ, ਜਿਸਤੇ ਬਿਨਾਂ ਉਨਾਂ ਦਾ ਪੀਣਾ ਖਾਣਾ ਭੀ ਅਤੀ ਅਨੁਚਤ ਹੈ॥

**********

ਚਲਦਾ

# "ਦਸ਼ਮੇਸ਼ ਪਿਤਾ ਦੇ ਸਾਹਿਬਜ਼ਾਦੇ ਬਾਲ ਨਹੀਂ ਬਾਬੇ ਹਨ"



-ਜਥੇਦਾਰ ਮਹਿੰਦਰ ਸਿੰਘ ਖਹਿਰਾ
ਕਵੈਂਟਰੀ, ਯੂ.ਕੇ.

**ਉਨ੍ਹਾਂ ਨੇ ਸ਼ਹਾਦਤਾਂ ਸਿੱਖ ਇਨਕਲਾਬ ਅਤੇ ਖਾਲਸਾ ਰਾਜ ਦੀ ਸਥਾਪਨਾ ਵਾਸਤੇ ਦਿੱਤੀਆਂ ਨਾ ਕਿ ਭਾਰਤ ਲਈ**

ਹਰ ਸਾਲ ਦਸੰਬਰ ਮਹੀਨੇ ਦੇ ਆਖਰੀ ਦਿਨਾਂ ਵਿੱਚ ਸਿੱਖ ਕੌਮ, ਭਾਈ ਜੀਵਨ ਸਿੰਘ (ਭਾਈ ਜੈਤਾ) ਉਦੈ ਸਿੰਘ, ਭਾਈ ਬਚਿੱਤਰ ਸਿੰਘ ਤੇ ਚਮਕੌਰ ਦੀ ਅਸਾਵੀਂ ਜੰਗ ਵਿੱਚ ਵਿੱਚ ਸ਼ਹੀਦ ਹੋਏ ਸਮੂਹ ਸਿੰਘਾਂ ਅਤੇ ਸ਼ਹੀਦ ਸਿੰਘਾਂ ਦੀਆਂ ਮ੍ਰਿਤਕ ਦੇਹਾਂ ਦਾ ਸੰਸਕਾਰ ਕਰਨ ਵਾਲੀ ਬਹਾਦਰ ਸਿੰਘਣੀ ਹਰਸ਼ਰਨ ਕੌਰ ਅਤੇ ਦਸ਼ਮੇਸ਼ ਪਿਤਾ ਦੇ ਚੌਹਾਂ ਸਾਹਿਬਜ਼ਾਦਿਆਂ ਅਤੇ ਦਿੱਬ ਦ੍ਰਿਸ਼ਟੀ ਦੇ ਮਾਲਕ ਸਤਿਕਾਰਤ ਮਾਤਾ ਗੁਜਰ ਕੌਰ ਦੀਆਂ ਸ਼ਹਾਦਤਾਂ ਦੇ ਦਿਹਾੜਿਆਂ ਨੂੰ ਵੈਰਾਗਮਈ ਮਾਹੌਲ ਵਿੱਚ ਸ਼ਰਧਾ ਭਾਵਨਾ ਨਾਲ ਮਨਾਉਂਦੀ ਹੈ। ਆਰ.ਐਸ.ਐਸ. ਭਾਰਤ ਨੂੰ ਹਿੰਦੂ ਰਾਸ਼ਟਰ ਬਣਾਉਣ ਦੇ ਏਜੰਡੇ ਦੀ ਪੂਰਤੀ ਲਈ ਦਸ਼ਮੇਸ਼ ਪਿਤਾ ਦੇ ਚਹੁੰ ਸਾਹਿਬਜ਼ਾਦਿਆਂ ਦੀਆਂ ਸ਼ਹਾਦਤਾਂ ਨੂੰ ਹਿੰਦੂ ਧਰਮ ਦੇ ਹੱਕ ਵਿੱਚ ਭੁਗਤਾਉਣ ਲਈ ਸੋਸ਼ਲ ਮੀਡੀਏ 'ਤੇ ਗੁੰਮਰਾਹਕੁੰਨ ਪ੍ਰਚਾਰ ਕਰ ਰਹੀ ਹੈ ਤੇ ਕਰਵਾ ਰਹੀ ਹੈ। ਬੜੇ ਸਾਜਿਸ਼ੀ ਅਤੇ ਨਾਟਕੀ ਢੰਗ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਚੌਹਾਂ ਸਾਹਿਬਜ਼ਾਦਿਆਂ ਦੀਆਂ ਸਿਫ਼ਤਾਂ ਦੇ ਪੁੱਲ ਬੰਨੇ ਜਾ ਰਹੇ ਹਨ ਅਤੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜਿਆਂ ਨੂੰ 'ਬਾਲ ਦਿਵਸ' ਵਜੋਂ ਮਨਾਉਣ ਦੇ ਐਲਾਨ ਕੀਤੇ ਜਾ ਰਹੇ ਹਨ। ਛੋਟੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਨੂੰ 'ਬਾਲ ਦਿਵਸ' ਵਜੋਂ ਮਨਾਉਣ ਦਾ ਕਾਰਨ ਇਹ ਦੱਸਿਆ ਜਾ ਰਿਹਾ ਹੈ ਕਿ ਛੋਟੇ ਸਾਹਿਬਜ਼ਾਦਿਆਂ ਨੇ 'ਵਿਦੇਸ਼ੀ ਹਾਕਮਾਂ' ਦੇ ਡਰਾਉਣ, ਧਮਕਾਉਣ ਦੇ ਬਾਵਜੂਦ ਵੀ ਹਿੰਦੂ ਧਰਮ ਦਾ ਤਿਆਗ ਕਰਕੇ ਵਿਦੇਸ਼ੀਆਂ ਦਾ ਇਸਲਾਮ ਧਰਮ ਕਬੂਲਣ ਤੋਂ ਨਾਂਹ ਕਰ ਦਿੱਤੀ, ਜਿਸ ਦੇ ਫਲਸਰੂਪ ਉਨ੍ਹਾਂ ਨੂੰ ਸ਼ਹਾਦਤ ਦਾ ਜਾਮ ਪੀਣਾ ਪਿਆ। ਹੁਣ ਵਿਚਾਰਨ ਯੋਗ ਤੱਥ ਇਹ ਹੈ ਕਿ ਦਸ਼ਮੇਸ਼ ਪਿਤਾ ਦੇ ਸਾਹਿਬਜ਼ਾਦਿਆਂ ਦਾ ਹਿੰਦੂ ਧਰਮ ਨਾਲ ਕੋਈ ਸਰੋਕਾਰ ਹੀ ਨਹੀਂ ਸੀ। ਉਨ੍ਹਾਂ ਦਾ ਜਨਮ ਸਿੱਖਾਂ ਦੇ ਦਸਵੇਂ ਗੁਰੂ, ਗੁਰੂ ਗੋਬਿੰਦ ਸਿੰਘ ਦੇ ਘਰ ਹੋਇਆ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਚੋਹਾਂ ਸਾਹਿਬਜ਼ਾਦਿਆਂ ਦੇ ਨਾਂਅ ਜਨਮ ਤੋਂ ਹੀ ਸਿੰਘ ਰੱਖੇ ਅਰਥਾਤ ਅਜੀਤ ਸਿੰਘ, ਜੁਝਾਰ ਸਿੰਘ, ਜੋਰਾਵਰ ਸਿੰਘ, ਫਤਹਿ ਸਿੰਘ। ਬਾਲ ਉਮਰ ਵਿੱਚ ਹੀ ਦਾਦੀ ਮਾਤਾ ਗੁਜਰੀ ਕੋਲੋਂ ਚੌਹਾਂ ਸਾਹਿਬਜ਼ਾਦਿਆਂ ਨੇ ਸਿੱਖੀ ਸੰਸਕਾਰਾਂ ਤੇ ਆਤਮਿਕ ਬਲ ਵਿੱਚ ਵੀ ਪਰਪੱਕਤਾ ਹਾਸਲ ਕੀਤੀ। ਆਤਮਿਕ ਬਲ ਨਾਲ ਹੀ ਨਿੱਕੀਆਂ ਜਿੰਦਾਂ ਨੇ ਵੱਡੇ ਸਾਕੇ ਕੀਤੇ। ਦਿੱਬ ਦ੍ਰਿਸ਼ਟੀ ਦੇ ਮਾਲਕ ਮਾਤਾ ਗੁਜਰ ਕੌਰ ਨੇ ਕੁੰਮੇ ਮਾਸ਼ਕੀ ਦੀ ਝੋਂਪੜੀ, ਮੋਰਿੰਡੇ ਦੀ ਹਵਾਲਾਤ ਤੇ ਠੰਡੇ ਬੁਰਜ ਵਿੱਚ ਸਾਹਿਬਜ਼ਾਦਿਆਂ ਨੂੰ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਗੁਰੂ ਤੇਗ ਬਹਾਦਰ ਸਾਹਿਬ ਤੱਕ ਗੁਰ-ਇਤਿਹਾਸ ਦੇ ਭਰਪੂਰ ਵਿਰਸੇ ਦਾ ਸ਼ੀਸ਼ਾ ਆਪਣੇ ਆਤਮਿਕ ਬਲ ਨਾਲ ਵਿਖਾਲ ਦਿੱਤਾ ਸੀ। ਛੋਟੇ ਸਾਹਿਬਜ਼ਾਦਿਆਂ ਨੇ ਆਪਣੇ ਆਤਮਿਕ ਬਲ ਨਾਲ ਹੀ ਅਕਹਿ ਤੇ ਅਸਹਿ ਤਸੀਹੇ ਝੱਲ ਕੇ ਵੀ ਸਰਹਿੰਦ ਦੇ ਸੂਬੇਦਾਰ ਵਜ਼ੀਦ ਖਾਨ ਦੀ ਈਨ ਨਹੀਂ ਸੀ ਮੰਨੀ ਅਤੇ ਹਿੰਦੂ ਸੁਚਾਨੰਦ ਨੂੰ ਉਸ ਦੀ ਔਕਾਤ ਵਿਖਾ ਦਿੱਤੀ ਸੀ। ਛੋਟੇ ਸਾਹਿਬਜ਼ਾਦਿਆਂ ਅਤੇ ਬਿਰਧ ਮਾਤਾ ਗੁਜਰ ਕੌਰ ਸਿੱਖ ਸਿਦਕ ਦੀ ਚਰਮ ਸੀਮਾ ਹੈ। ਸਿੱਖ ਕੌਮ ਨੂੰ ਛੋਟੇ ਸਾਹਿਬਜ਼ਾਦਿਆਂ ਦਾ ਸ਼ਹੀਦੀ ਦਿਹਾੜਾ 'ਬਾਲ ਦਿਵਸ' ਵਜੋਂ ਮਨਾਉਣ ਦੀ ਦਲੀਲ ਨੂੰ ਮੁੱਢੋਂ ਰੱਦ ਕਰਨਾ ਚਾਹੀਦਾ

ਹੈ ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਸਾਹਿਬਜ਼ਾਦੇ ਬਾਲ ਨਹੀਂ ਸਗੋਂ ਸਿੱਖ ਕੌਮ ਦੇ 'ਬਾਬੇ' ਹਨ।

ਸਿੱਖ ਨੂੰ ਹਿੰਦੂ ਸਿੱਧ ਕਰਨ ਲਈ ਆਰ.ਐਸ.ਐਸ. ਨੇ ਗੁਰ-ਇਤਿਹਾਸ, ਸਿੱਖ ਇਤਿਹਾਸ ਦੁਬਾਰਾ ਲਿਖਵਾ ਲਿਆ ਹੈ। ਇਤਿਹਾਸ ਵੀ ਇਕ ਸ਼ਸ਼ਤਰ ਦੀ ਨਿਆਈਂ ਹੁੰਦਾ ਹੈ। ਆਰ.ਐਸ.ਐਸ. ਤੇ ਭਾਜਪਾ ਇਤਿਹਾਸ ਨੂੰ ਇਕ ਸ਼ਸ਼ਤਰ ਵਜੋਂ ਵਰਤ ਰਹੀ ਹੈ। "ਪਰਤਾਵੇ ਨਾਲ ਪਤਾ ਲੱਗਦਾ ਏ ਕਿ ਸੱਚ-ਮੁੱਚ ਇਤਿਹਾਸ ਦਾ ਸ਼ਸ਼ਤਰ ਵਧੇਰੇ ਅਸਰ ਕਰਨ ਵਾਲਾ ਹੁੰਦਾ ਹੈ। ਤਲਵਾਰ ਦੀ ਧਾਰ ਤੋਂ ਮਨੁੱਖ ਬਚ ਜਾਏ, ਮੋਈਆਂ ਹੋਈਆਂ ਕੌਮਾਂ ਫੇਰ ਜਿਊਂਦਿਆਂ ਹੋ ਜਾਣ, ਪਰ ਇਤਿਹਾਸ ਦੀ ਮਾਰ ਫੇਰ ਉੱਠਣ ਜੋਗਾ ਨਹੀਂ ਛੱਡਦੀ। ਗੱਲ ਕੀ ਇਤਿਹਾਸ ਦੀ ਮਾਰ, ਤੋਪਾਂ ਬੰਦੂਕਾਂ ਦੀ ਮਾਰ, ਗੈਸ ਦੀ ਮਾਰ ਤੇ ਹਵਾਈ ਜਹਾਜ਼ ਦਿਆਂ ਬੰਬਾਂ ਦੀ ਮਾਰ ਤੋਂ ਵਧੇਰੀ ਘਾਤਕ ਸਾਬਤ ਹੋਈ ਹੈ।" ਰਾਜਸੀ ਤਾਕਤਾਂ ਜੇ ਕਿਸੇ ਜਾਤੀ ਜਾਂ ਕੌਮ ਨੂੰ ਅਧੀਨ ਕਰਨਾ ਚਾਹੁਣ ਤੇ ਸਮਝਣ ਕਿ ਤਲਵਾਰ ਦੀ ਲੜਾਈ ਨਾਲ ਅਸੀਂ ਇਸ ਦੇ ਵਾਰੇ ਨਹੀਂ ਆ ਸਕਦੇ ਤਾਂ ਉਸ ਜਾਤੀ ਜਾਂ ਕੌਮ ਲਈ ਇਤਿਹਾਸ ਦਾ ਸ਼ਸ਼ਤਰ ਵਰਤਦੇ ਹਨ। ਦੂਸਰਾ ਤਰੀਕਾ ਚਾਣਕੀਆ ਨੀਤੀ ਕਹਿੰਦੀ ਹੈ ਕਿ ਜੇਕਰ ਤੁਸੀਂ ਆਪਣੇ ਦੁਸ਼ਮਣ ਨੂੰ ਤਾਕਤ (ਬਲ) ਨਾਲ ਨਹੀਂ ਹਰਾ ਸਕਦੇ ਅਤੇ ਉਸ ਨੂੰ ਹਰਾਉਣ ਦੀ ਸਮਰੱਥਾ ਵੀ ਨਹੀਂ ਰੱਖਦੇ ਤਾਂ ਉਸ ਨੂੰ ਦੁਬਿਧਾ ਵਿੱਚ ਪਾ ਦਿਉ ਉਸ ਦੀ ਸ਼ਕਤੀ ਅੱਧੀ ਰਹਿ ਜਾਵੇਗੀ।

ਪ੍ਰਤੱਖ ਨੂੰ ਪ੍ਰਮਾਣ ਦੀ ਲੋੜ ਨਹੀਂ ਪੈਂਦੀ। ਆਰ.ਐਸ.ਐਸ. ਭਾਰਤ ਨੂੰ ਹਿੰਦੂ ਰਾਸ਼ਟਰ ਬਣਾਉਣ ਦੇ ਏਜੰਡੇ ਤਹਿਤ ਸਿੱਖ ਕੌਮ ਦੀ ਅਡੱਰੀ ਤੇ ਸੁਤੰਤਰ ਹੋਂਦ ਹਸਤੀ ਨੂੰ ਮਿਟਾਉਣ ਲਈ ਇਤਿਹਾਸ ਦੇ ਸ਼ਸ਼ਤਰ ਦੀ ਵੀ ਵਰਤੋਂ ਕਰ ਰਹੀ ਹੈ ਅਤੇ ਸਿੱਖ ਇਤਿਹਾਸ ਦੇ ਇਤਿਹਾਸਕ ਸੋਮਿਆਂ ਵਿਚਲੇ ਮਿਲਾਵਟੀ ਅੰਸ਼ਾਂ ਨੂੰ ਉਭਾਰ ਕੇ ਸਿੱਖ ਧਰਮ ਦੇ ਪ੍ਰਚਾਰਕਾਂ ਵਿੱਚ ਭਰਾ ਮਾਰੂ ਜੰਗ ਦਾ ਮਾਹੌਲ ਸਿਰਜ ਰਹੀ ਹੈ। ਆਰ.ਐਸ.ਐਸ. ਨੇ ਸਿੱਖ ਧਰਮ ਵਿੱਚ ਅਨੇਕਾਂ ਦੁਬਿਧਾਵਾਂ ਪਾ ਦਿੱਤੀਆਂ ਹਨ। ਰਾਸ਼ਟਰੀ ਸਿੱਖ ਸੰਗਤ ਰਾਹੀਂ ਇਨ੍ਹਾਂ ਦੁਬਿਧਾਵਾਂ ਦਾ ਗੁੰਮਰਾਹਕੁੰਨ ਪ੍ਰਚਾਰ ਯੋਜਨਾ ਬੱਧ ਢੰਗ-ਤਰੀਕਿਆਂ ਨਾਲ ਕਰਵਾਇਆ ਜਾ ਰਿਹਾ ਹੈ ਤੇ ਸੋਸ਼ਲ ਮੀਡੀਏ ਨੇ ਬਲਦੀ 'ਤੇ ਤੇਗ ਪਾਉਣ ਦਾ ਕੰਮ ਕੀਤਾ ਹੈ।

ਖਾਲਸਾ ਪੰਥ ਨੂੰ ਸੁਚੇਤ ਰੂਪ ਵਿੱਚ ਆਪਣਾ ਇਤਿਹਾਸ ਸਾਂਭਣ ਦੀ ਜ਼ਰੂਰਤ ਹੈ। ਚੌਹਾਂ ਸਾਹਿਬਜ਼ਾਦਿਆਂ ਦੀ ਸ਼ਹਾਦਤ ਬਾਰੇ 'ਅਲ੍ਹਾ ਯਾਰ ਖਾਂ ਜੋਗੀ' ਦੀਆਂ ਉਰਦੂ ਵਿੱਚ ਲਿਖੀਆਂ ਕਵਿਤਾਵਾਂ ਪ੍ਰਮਾਣੀਕ ਮੰਨੀਆਂ ਜਾਂਦੀਆਂ ਹਨ। ਅਲ੍ਹਾ ਯਾਰ ਖਾਂ ਜੋਗੀ ਆਪਣੇ ਸ਼ੇਅਰ ਨੰ: 80 ਤੇ ਸ਼ੇਅਰ ਨੰ: 84 ਵਿੱਚ ਹੇਠ ਲਿਖੇ ਸ਼ਬਦਾਂ ਰਾਹੀਂ ਮੋਹਰ ਲਾਉਂਦੇ ਹਨ ਕਿ ਛੋਟੇ ਸਾਹਿਬਜ਼ਾਦੇ ਨਾ ਹਿੰਦੂ ਸੀ ਨਾ ਮੁਸਲਮਾਨ ਸੀ, ਉਹ ਅੰਮ੍ਰਿਤਧਾਰੀ ਸਿੱਖ ਸਨ। ਉਸਤਾਦ ਹਕੀਮ ਅਲ੍ਹਾ ਯਾਰ ਖਾਂ ਜੋਗੀ ਲਿਖਦੇ ਹਨ,

**"ਸਤਿਗੁਰ ਕੇ ਲਾਡਲੋਂ ਨੇ**
**ਦੀਆ ਰੋਅਬ ਸੇ ਜਵਾਬ,**
**ਆਤੀ ਨਹੀਂ ਸ਼ਰਮ ਹੈ ਜ਼ਰਾ**
**ਤੁਝ ਕੋ ਐ ਨਬਾਬ !**
**ਦੁਨੀਆਂ ਕੇ ਪੀਛੇ ਕਰਤਾ ਹੈ**
**ਕਿਉਂ ਦੀਨ ਕੋ ਖਰਾਬ।**
**ਕਿਸ ਕਾ ਲਿਖਾ ਹੈ**
**ਜ਼ੁਲਮ ਦਿਖਾ ਤੂੰ ਹਮੇਂ ਕਿਤਾਬ।**
**ਖੂਬੀ ਤੁਮਾਰੇ ਸ਼ਾਹ ਕੇ ਈਮਾਨ ਮੇਂ ਨਹੀਂ।**
**ਤਾਲੀਮ 'ਜ਼ੋਰ' ਕੀ ਕਹੀਂ**
**ਕੁਰਆਨ ਮੇਂ ਨਹੀਂ।**

ਤੇ ਅੱਗੇ ਸ਼ੇਅਰ ਨੰ: 84 ਵਿੱਚ ਜੋਗੀ ਜੀ ਲਿਖਦੇ ਹਨ।

**ਜਾਲਿਮ ਕਾ ਦੀਨ**
**ਕਿਸ ਲੀਏ ਕਰਨੇ ਲਗੇਂ ਕਬੂਲ।**
**ਤਬਦੀਲੀਏ ਮਜ਼ਬ ਸੇ ਨਹੀਂ**
**ਕੁਝ ਭੀ ਹੈ ਰਸੂਲ**
**'ਤੌਹੀਦ' ਕੇ ਸਿਵਾ ਹੈਂ ਯਿ**
**ਬਾਤੇਂ ਹੀ ਸਭ ਫਜ਼ੂਲ।**
**ਮਨਵਾਨੇ ਵਾਹਿਗੁਰੂ ਕੋ**
**ਹੀ ਆਏ ਥੇ ਸਭ ਰਸੂਲ।**
**ਕੁਛ ਬੁਤਪ੍ਰਸਤ ਭੀ ਨਹੀਂ**

**ਨ ਬੁਤ ਸ਼ਿਕਨ ਹੈਂ ਹਮ।**
**ਅੰਮ੍ਰਿਤ ਛਕਾ ਹੈ ਜਬ ਸੇ**
**ਨਿਹਾਇਤ ਮਗਨ ਹੈਂ ਹਮ।**

ਗੈਰ-ਸਿੱਖ ਅਲ੍ਹਾ ਯਾਰ ਖਾਂ ਜੋਗੀ ਜੀ ਦੀਆਂ ਇਨ੍ਹਾਂ ਸਤਰ੍ਹਾਂ ਕਿ 'ਕੁਛ ਬੁਤਪ੍ਰਸਤ ਭੀ ਨਹੀਂ ਨ ਬੁਤ ਸ਼ਿਕਨ ਹੈ ਹਮ" ਉੱਤੇ ਗੁਰੂ ਗ੍ਰੰਥ ਸਾਹਿਬ ਜੀ ਇਸ ਸ਼ਬਦ ਰਾਹੀਂ ਮੋਹਰ ਲਾਉਂਦੇ ਹਨ ਕਿ

**"ਹਜ ਕਾਬੈ ਜਾਉ ਨ ਤੀਰਥ ਪੂਜਾ॥ ਏਕੋ ਸੇਵੀ ਅਵਰੁ ਨ ਦੂਜਾ॥੨॥**

**ਪੂਜਾ ਕਰਉ ਨ ਨਿਵਾਜ ਗੁਜਾਰਉ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ॥੩॥**

**ਨਾ ਹਮ ਹਿੰਦੂ ਨ ਮੁਸਲਮਾਨ॥ਅਲਹ ਰਾਮ ਕੇ ਪਿੰਡੁ ਪਰਾਨ॥੪॥**

(ਗੁਰ ਗ੍ਰੰਥ ਸਾਹਿਬ ਅੰਗ 1136)

ਸਿੱਖ ਇਨਕਲਾਬ ਤੇ ਖਾਲਸਾ ਰਾਜ ਦੀ ਸਥਾਪਨਾ ਲਈ ਹੋਈਆਂ ਚੌਹਾਂ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਨੂੰ ਭਾਰਤ ਵਰਸ਼ ਦੇ ਹੱਕ ਵਿੱਚ ਭੁਗਤਾਉਣ ਲਈ ਫਿਰਕਾ ਪ੍ਰਸਤ ਹਿੰਦੂ ਬਹੁਤ ਦੇਰ ਤੋਂ ਯਤਨਸ਼ੀਲ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸਾ ਪੰਥ ਨੂੰ ਸੰਬੋਧਨ ਹੋ ਕੇ ਆਖੇ ਇਕ ਸ਼ਬਦ ਕਿ

**"ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।**
**ਚਾਰ ਮੂਏ ਤੋ ਕਿਆ ਹੋਆ ਜੀਵਤ ਕਈ ਹਜ਼ਾਰ।**

ਨੂੰ ਕੱਟੜ ਫਿਰਕਾ ਪ੍ਰਸਤ ਲਾਲਾ ਜਗਤ ਨਰਾਇਣ ਨੇ ਜਲੰਧਰ ਦੇ ਦੈਨਿਕ ਪੱਤ੍ਰ 'ਹਿੰਦ ਸਮਾਚਾਰ' ਮਿਤੀ 15 ਜਨਵਰੀ ਸੰਨ 1978 ਦੇ ਐਡੀਟੋਰੀਅਲ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਉਕਤ ਵਾਕਾਂ ਨੂੰ ਬਦਲ ਕੇ ਲਿਖਿਆ ਸੀ, ਕਿ 'ਇਸ ਭਾਰਤ ਵਰਸ਼ ਕੇ ਸ਼ੀਸ਼ ਪਰ ਵਾਰ ਦੀਏ ਸੁਤ ਚਾਰ। ਚਾਰ ਮੂਏ ਤੋ ਕਿਆ ਭਇਆ ਜੀਵਤ ਕਈ ਹਜ਼ਾਰ।'

ਗੁਰਦੁਆਰਾ ਟਾਹਲੀਆਣਾ ਸਾਹਿਬ ਰਾਏ ਕੋਟ ਵਿਖੇ ਜਦੋਂ ਰਾਏ ਕੱਲੇ ਦੇ ਨੌਕਰ ਨੂਰੇ ਮਾਹੀ ਨੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਦੁੱਖਾਂ ਭਰੀ ਵਿਥਿਆ ਗੁਰੂ ਗੋਬਿੰਦ ਸਿੰਘ ਨੂੰ ਸੁਣਾਈ ਤਾਂ ਉਸ ਵਕਤ ਗੁਰੂ ਜੀ ਇਸ ਥਾਂ 'ਤੇ (ਜਿਥੇ ਅੱਜ ਗੁਰਦੁਆਰਾ ਟਾਹਲੀਆਣਾ ਸਾਹਿਬ ਸ਼ਸ਼ੋਭਤ ਹੈ) ਕਾਹੀ ਦਾ ਬੂਟਾ ਤੀਰ ਨਾਲ ਪੁੱਟ ਕੇ ਕਿਹਾ ਸੀ ਅੱਜ ਮੁਗਲ ਰਾਜ ਦੀ ਜੜ੍ਹ ਪੁੱਟੀ ਗਈ।

ਅਲ੍ਹਾ ਯਾਰ ਖਾਂ ਜੋਗੀ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਭਵਿੱਖ ਬਾਰੇ ਕੀਤੇ ਇਨ੍ਹਾਂ ਵਾਕਾਂ ਨੂੰ ਕਿ "ਅੱਜ ਮੁਗਲ ਰਾਜ ਦੀ ਜੜ੍ਹ ਪੁੱਟੀ ਗਈ" ਨੂੰ ਇਨ੍ਹਾਂ ਲਫਜ਼ਾਂ ਰਾਹੀਂ ਰੂਪਮਾਨ ਕੀਤਾ ਹੈ ਕਿ "ਜੋਗੀ ਜੀ ਇਸ ਕੇ ਬਾਅਦ ਹੂਈ ਥੋੜ੍ਹੀ ਦੇਰ ਥੀ। ਬਸਤੀ ਸਰਹੰਦ ਸ਼ਹਿਰ ਕੀ ਈਟੋਂ ਦਾ ਢੇਰ ਥੀ।" ਦਸੰਬਰ 1704 ਈ: ਨੂੰ ਸਾਹਿਬਜ਼ਾਦਿਆਂ ਦੀ ਸ਼ਹਾਦਤ ਹੋਈ ਤੇ ਮਈ 1710 ਈ: ਨੂੰ ਬੰਦਾ ਸਿੰਘ ਬਹਾਦਰ ਨੇ ਸਰਹੰਦ ਦੇ ਸੂਬੇਦਾਰ ਵਜ਼ੀਦ ਖਾਨ ਨੂੰ ਮਾਰ ਕੇ ਸਰਹਿੰਦ ਉੱਤੇ ਖਾਲਸਾ ਰਾਜ ਦਾ ਝੰਡਾ ਝੁਲਾ ਦਿੱਤਾ ਸੀ। ਇਸ ਵਿੱਚ ਦੋ ਰਾਵਾਂ ਨਹੀਂ ਹਨ ਕਿ ਸਾਹਿਬਜ਼ਾਦਿਆਂ ਨੇ ਸਿੱਖ ਇਨਕਲਾਬ ਤੇ ਖਾਲਸਾ ਰਾਜ ਦੀ ਸਥਾਪਨਾ ਲਈ ਸ਼ਹਾਦਤਾਂ ਦਿੱਤੀਆਂ। ਇਸ ਤੱਥ ਉੱਤੇ ਅਲ੍ਹਾ ਯਾਰ ਖਾਂ ਜੋਗੀ ਆਪਣੇ ਇਸ ਸ਼ੇਅਰ ਦੁਆਰਾ ਮੋਹਰ ਲਾਉਂਦੇ ਹਨ ਕਿ

**"ਹਮ ਜਾਨ ਦੇ ਕੇ ਔਰੋਂ ਕੀ ਜਾਨੇ ਬਚਾ ਚਲੇ।**
**ਸਿੱਖੀ ਕੀ ਨੀਂਵ ਹਮ ਹੈਂ ਸਰੋਂ ਪਿ ਉਠਾ ਚਲੇ।**
**ਗੁਰਆਈ ਕਾ ਹੈ ਕਿੱਸਾ ਜਹਾਂ ਮੇਂ ਬਨਾ ਚਲੇ।**
**ਸਿੰਘੋਂ ਕੀ ਸਲਤਨਤ ਕਾ ਹੈ ਪੌਦਾ ਲਗਾ ਚਲੇ।**
**ਗੱਦੀ ਤੋ ਤਖਤ ਬਸ ਅਬ ਕੌਮ ਪਾਏਗੀ।**
**ਦੁਨੀਆਂ ਮੇਂ ਜ਼ਾਲਮੋਂ ਕਾ ਨਿਸ਼ਾਂ ਤੱਕ ਮਿਟਾਏਗੀ।**

ਅੰਤ ਵਿੱਚ ਸਰਦਾਰ ਕਪੂਰ ਸਿੰਘ ਨੇ ਆਪਣੀ ਪੁਸਤਕ ਰਾਜ ਕਰੇਗਾ ਖਾਲਸਾ ਦੇ ਪੰਨਾ 114 ਉੱਤੇ ਵਿਆਖਿਆ ਇਸ ਪ੍ਰਕਾਰ ਕੀਤੀ ਹੈ ਕਿ "ਰਾਜ ਕਰੇਗਾ ਖਾਲਸਾ, ਆਕੀ ਰਹੇ ਨਾ ਕੋਇ। ਖਵਾਰ ਹੋਇ ਸਭ ਮਿਲੇਂਗੇ ਬਚੇਂ ਸ਼ਰਨ ਜੋ ਹੋਏ" ਭਾਵ ਸਿੱਖ ਸਦਾ ਸੁਤੰਤਰ ਅਤੇ ਸੱਤਾ ਸੰਪਨ ਰਹਿਣਗੇ। ਇਸ ਵਿਸ਼ਵਾਸ਼ ਨੂੰ ਕੋਈ ਵੀ ਚੁਣੌਤੀ ਨਹੀਂ ਦੇਵੇਗਾ। ਓੜਕ ਸਾਰੇ ਇਸ ਵਿਚਾਰ ਨੂੰ ਪ੍ਰਵਾਨ ਕਰ ਲੈਣਗੇ ਭਾਵੇਂ ਉਨ੍ਹਾਂ ਲਈ ਇਸ ਨੂੰ ਮੰਨਣਾ ਕਿੰਨਾ ਵੀ ਬੇ-ਸੁਆਦਾ ਤੇ ਕੌੜਾ ਕਿਉਂ ਨਾ ਲੱਗੇ ਅਤੇ ਸੁਣੋ, ਸ਼ਾਂਤੀ ਤੇ ਸੁਰੱਖਿਆ ਇਹ ਸਵੀਕਾਰ ਕਰ ਲੈਣ ਵਿੱਚ ਹੀ ਹੈ।"

**079899-27477**

**********



# ਜਿਨ ਪ੍ਰੇਮ ਕੀਓ ਤਿਨ...

-ਹਰੀ ਸਿੰਘ ਕੁਵੈਤ ਵਾਲੇ

ਜੇ ਪੁਰਾਣਾ ਇਤਿਹਾਸ ਖੋਜ ਕੇ ਵੇਖੀਏ ਤਾਂ ਜਿਨ੍ਹਾਂ ਨੂੰ ਵੀ ਪ੍ਰਮਾਤਮਾ ਦੀ ਪ੍ਰਾਪਤੀ ਹੋਈ ਹੈ ਪ੍ਰੇਮ ਦੇ ਮਾਰਗ ਉਪਰ ਚਲ ਕੇ ਹੀ ਸਫਲ ਹੋਏ ਹਨ। ਪ੍ਰਮਾਤਮਾ ਮਿਲਾਪ ਲਈ ਸਾਡੇ ਅੰਦਰ ਸੱਚਾ ਪ੍ਰੇਮ ਪੈਦਾ ਹੋਣਾ ਪਹਿਲੀ ਸ਼ਰਤ ਹੈ। ਜਿੰਨੇ ਭਗਤੀ ਦੇ ਸਾਧਨ ਹਨ ਉਹ ਪ੍ਰੇਮ ਤੱਕ ਪੁੱਜਣ ਦੇ ਹੀ ਹਨ। ਜਿਵੇਂ ਭੋਜਨ ਛਕ ਕੇ ਖ਼ੂਨ ਬਣਦਾ ਹੈ ਤਿਵੇਂ ਗੁਰਬਾਣੀ ਪੜ੍ਹਕੇ ਤੇ ਸਿਮਰਨ ਕਰਕੇ ਪ੍ਰੇਮ ਪੈਦਾ ਹੋਣਾ ਚਾਹੀਦਾ ਹੈ। ਜੇ ਐਸਾ ਨਾ ਹੋ ਸਕੇ ਤਾਂ ਸਮਝੋ ਕਿ ਭਗਤੀ ਕਰਨ ਦਾ ਕੋਈ ਲਾਭ ਨਹੀਂ ਹੋਇਆ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਸ ਸਚਾਈ ਤੇ ਮੋਹਰ ਲਗਾ ਦਿੱਤੀ ਹੈ:-

**ਸਾਚੁ ਕਹੋ ਸੁਨ ਲੇਹੁ ਸਭੈ**
**ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥**

ਗੁਰੂ ਸਾਹਿਬ ਨੇ ਇੱਥੇ ਕੇਵਲ ਪ੍ਰੇਮ ਤੇ ਜ਼ੋਰ ਦਿੱਤਾ ਹੈ। ਉਹ ਇਹ ਵੀ ਕਹਿ ਸਕਦੇ ਹਨ ਕਿ ਜਿਨ ਪਾਠ ਕੀਓ ਜਾ ਜਿਨ ਦਾਨ ਕੀਓ ਜਾ ਜਿਨ ਸੇਵਾ ਕੀਓ ਪਰ ਇਨ੍ਹਾਂ ਸਾਰਿਆਂ ਦਾ ਜਾ ਕਿਸੇ ਹੋਰ ਕਰਮਕਾਂਡ ਨੂੰ ਲਿਸਟ ਵਿੱਚ ਨਹੀਂ ਲਿਆ। ਸਾਰੇ ਧਾਰਮਿਕ ਕਰਮਾਂ ਵਿਚੋਂ ਪ੍ਰੇਮ ਸਿਰਮੌਰ ਹੈ। ਜਿਵੇਂ ਲਾੜੇ ਬਿਨਾ ਜੰਞ ਅਧੂਰੀ ਹੈ ਤਿਵੇਂ ਪ੍ਰੇਮ ਬਿਨਾ ਸਾਰੇ ਧਾਰਮਿਕ ਕਰਮ ਭਲੀ ਭੂਤ ਨਹੀਂ ਹੋ ਸਕਦੇ। ਸਾਡੇ ਸੇਵਾ ਕਰਨ ਦਾ ਕੋਈ ਲਾਭ ਨਹੀਂ ਜੇ ਜਿਨਾ ਦੀ ਸੇਵਾ ਕਰ ਰਹੇ ਹਾਂ ਉਨ੍ਹਾਂ ਨਾਲ ਪ੍ਰੇਮ ਨਹੀਂ ਹੋ ਰਿਹਾ। ਇਸੇ ਤਰ੍ਹਾਂ ਕਿਸੇ ਨੂੰ ਗੁੱਸੇ ਤੋਂ ਨਫਰਤ ਕਰਦੇ ਹੋਏ ਦਾਨ ਕੀਤਾ ਜਾਂ ਨਾ ਕੀਤਾ ਇਕ ਬਰਾਬਰ ਹੈ। ਜਿਥੇ ਸੱਚਾ ਪ੍ਰੇਮ ਹੈ ਉਥੇ ਨਾ ਕੋਈ ਜਾਤ ਪਾਤ ਤੇ ਨਾ ਹੀ ਗਰੀਬੀ ਅਮੀਰੀ ਵੇਖੀ ਜਾਂਦੀ ਹੈ। ਅਸੀਂ ਵੇਖਦੇ ਹਾਂ ਕਿ ਜੇ ਕੋਈ ਪ੍ਰੇਮ ਨਾਲ ਆਪਣੇ ਪਿਆਰੇ ਨੂੰ ਕੁਝ ਵੀ ਖਾਣ ਵਾਸਤੇ ਦੇਵੇ ਉਹ ਪ੍ਰੇਮ ਵਿੱਚ ਭਿੱਜਾ ਉਹ ਵਸਤੂ ਖਾ ਲੈਂਦਾ ਹੈ। ਵੇਖਦਾ ਸਗੋਂ ਪਿਆਰੇ ਦੇ ਪ੍ਰੇਮ ਵਿੱਚ ਅੰਮ੍ਰਿਤ ਸਮਝ ਕੇ ਛਕ ਜਾਂਦਾ ਹੈ, ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਮਰਦਾਨੇ ਨਾਲ ਯਾਤਰਾ ਕਰਦੇ ਹੋਏ ਭਾਈ ਲਾਲੋ ਦਾ ਪ੍ਰੇਮ ਵੇਖਦੇ ਉਸ ਦੇ ਘਰ ਜਾ ਕੇ ਰੁਖਾ ਸੁਖਾ ਪ੍ਰਸਾਦਾ ਛਕਿਆ।

ਸ਼੍ਰੀ ਰਾਮ ਚੰਦਰ ਜੀ ਨੀਚ ਭੀਲਣੀ ਦੇ ਜੂਠੇ ਬੇਰ ਹੀ ਪ੍ਰੇਮ ਨਾਲ ਛਕਦੇ ਰਹੇ ਤੇ ਸ਼੍ਰੀ ਕਿਸ਼ਨ ਜੀ ਬਿਦਰ ਦੀ ਘਰਵਾਲੀ ਦੀ ਸੱਚੀ ਭਾਵਨਾ ਵੇਖਦੇ ਹੋਏ ਮਸਤੀ ਨਾਲ ਕੇਲੇ ਦੇ ਛਿਲਕੇ ਹੀ ਛਕਦੇ ਰਹੇ। ਗੱਲ ਸਾਰੀ ਪ੍ਰੇਮ ਦੀ ਹੈ:-

**ਜਿੰਨੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥** (ਅੰਗ - 135)

ਪਰ ਸਾਨੂੰ ਹਰ ਤਰ੍ਹਾਂ ਦੇ ਰਸ ਚਾਹੀਦੇ ਹਨ:-

**ਰਸੁ ਸੁਇਨਾ, ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ॥**
**ਰਸੁ ਘੋੜੇ, ਰਸੁ ਸੇਜਾ ਮੰਦਰ ਰਸੁ ਮੀਠਾ, ਰਸੁ ਮਾਸੁ॥**
**ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ॥**

(ਅੰਗ 15)

ਪ੍ਰੇਮ ਹੀ ਇਕ ਐਸੀ ਰਸ ਹੈ ਜੋ ਸਾਨੂੰ ਰਜਾ ਸਕਦਾ ਹੈ ਤਾਂ ਜੋ ਫਿਰ ਮੁੜ ਕੇ ਕਿਸੇ ਹੋਰ ਰਸ ਦੀ ਭੁੱਖ ਨਾ ਰਹੇ।

ਗੁਰੂ ਸਾਹਿਬ ਨੇ ਪ੍ਰੇਮ ਨੂੰ ਬਹੁਤ ਮਹਾਨਤਾ ਦਿੱਤੀ ਹੈ ਪਰ ਅਸੀਂ ਤਾਂ ਇਸ ਦਾ ਜਲੂਸ ਕੱਢ ਦਿੱਤਾ ਹੈ। ਅੱਜ ਕਲ੍ਹ ਤਾਂ ਆਪਸੀ ਪ੍ਰੇਮ ਵੇਖਣਾ ਬਹੁਤ ਮੁਸ਼ਕਲ ਹੋ ਰਿਹਾ ਹੈ। ਅਸੀਂ ਵੇਖਦੇ ਹਾਂ ਕਿ ਕਿਸੇ ਦੂਸਰੇ ਬਿਗਾਨਿਆਂ ਨਾਲ ਤਾਂ ਪ੍ਰੇਮ ਕਰਨਾ ਇਕ ਪਾਸੇ ਰਿਹਾ, ਸਾਡਾ ਆਪਣੇ

ਪ੍ਰੀਵਾਰ ਮਾਤਾ, ਪਿਤਾ, ਭੈਣਾਂ, ਭਰਾਵਾਂ ਨਾਲ ਹੀ ਪ੍ਰੇਮ ਨਹੀਂ ਨਿੱਭਦਾ। ਸਭ ਇਕ ਦੂਸਰੇ ਲਈ ਓਪਰੇ ਹਨ। ਭਰਾ-ਭਰਾ ਨੂੰ ਵੇਖ ਕੇ ਖੁਸ਼ ਨਹੀਂ ਹੁੰਦਾ। ਪੁੱਤਰ ਆਪਣੇ ਬੁੱਢੇ ਮਾਂ ਬਾਪ ਨੂੰ ਲੱਤ ਮਾਰਕੇ ਘਰੋਂ ਬਾਹਰ ਕੱਢ ਦਿੰਦਾ ਹੈ। ਉਹ ਭੁੱਲ ਜਾਂਦਾ ਹੈ ਕਿ ਬਿਨ੍ਹਾਂ ਮਾਪਿਆਂ ਨੇ ਆਪਣਾ ਸਭ ਕੁਝ ਕੁਰਬਾਨ ਕਰਕੇ, ਉਸ ਨੂੰ ਕਿਸੇ ਮੰਜ਼ਿਲ ਤੇ ਪਹੁਚਾਇਆ ਹੈ। ਜੇ ਕੋਈ ਕਿਸੇ ਨਾਲ ਪ੍ਰੇਮ ਕਰਦਾ ਵੀ ਹੈ ਆਪਣੀ ਕਿਸੇ ਗਰਜ ਲਈ ਤੇ ਜਦ ਉਹ ਪੂਰੀ ਹੋ ਗਈ ਤਾਂ ਫਿਰ ਬਾਤ ਨਹੀਂ ਪੁੱਛਦੇ "ਤੂੰ ਕੌਣ ਤੇ ਮੈਂ ਕੌਣ।" ਤਦੇ ਹੀ ਗੁਰੂ ਤੇਗ ਬਹਾਦਰ ਜੀ ਨੂੰ ਕਹਿਣਾ ਪਿਆ:-

**ਜਗਤ ਮੈ ਝੂਠੀ ਦੇਖੀ ਪ੍ਰੀਤਿ॥**

**ਆਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥** (ਅੰਗ 536)

ਮੋਹ ਦੂਸਰੇ ਪਾਸੋਂ ਕੁਰਬਾਨੀ ਮੰਗਦਾ ਹੈ ਪਰ ਪ੍ਰੇਮ ਕਿਸੇ ਦੂਸਰੇ ਲਈ ਕੁਰਬਾਨੀ ਦੇਵੇਗਾ। ਜਿਥੇ ਪ੍ਰੇਮ ਵਿੱਚ ਮੰਗ ਹੈ ਤਾਂ ਸਮਝ ਲੈਣਾ ਉਥੇ ਧੋਖਾ ਹੈ। ਜਦੋਂ ਅਸੀਂ ਕਿਸੇ ਨਾਲ ਪ੍ਰੇਮ ਕਰਨ ਲੱਗਦੇ ਹਾਂ ਤਾਂ ਉਹ ਪ੍ਰੇਮ ਹੀ ਸਾਨੂੰ ਕਈ ਪ੍ਰਕਾਰ ਨਾਲ ਬਦਲਣ ਲਈ ਮਜ਼ਬੂਰ ਕਰ ਦੇਵੇਗਾ। ਜਿਸ ਨੂੰ ਅਸੀਂ ਕਦੇ ਸੱਚੇ ਦਿਲੋਂ ਪ੍ਰੇਮ ਕੀਤਾ ਹੈ, ਉਸ ਨੂੰ ਅਸੀਂ ਧੋਖਾ ਨਾ ਦੇ ਸਕਾਂਗੇ ਸਗੋਂ ਉਸ ਤੇ ਆਪਣੇ ਆਪ ਨੂੰ ਕੁਰਬਾਨ ਕਰਨ ਦੀ ਕੋਸ਼ਿਸ਼ ਕਰਾਂਗੇ। ਅਸਲ ਵਿੱਚ ਇਹ ਸਭ ਕੁਝ ਸਾਨੂੰ ਕਰਨਾ ਨਹੀਂ ਪਵੇਗਾ ਸਾਡਾ ਪ੍ਰੇਮ ਹੀ ਸਾਡੇ ਪਾਸੋਂ ਕਰਵਾ ਲਵੇਗਾ।

ਸੁਣਿਆ ਹੈ ਕਿ ਦੋ ਪ੍ਰੇਮੀਆ ਦਾ ਆਪਸ ਵਿੱਚ ਬਹੁਤ ਪਿਆਰ ਸੀ। ਜੋ ਪ੍ਰੇਮਿਕਾ ਸੀ ਉਸ ਦੇ ਬਾਲ ਬਹੁਤ ਸੁੰਦਰ ਤੇ ਲੰਮੇ ਸਨ ਤੇ ਪ੍ਰੇਮੀ ਪਾਸ ਇਕ ਸੋਨੇ ਦੀ ਕੀਮਤੀ ਘੜੀ ਸੀ ਪਰ ਉਸ ਦੀ ਚੇਨ ਬਹੁਤ ਘਟੀਆ ਸੀ। ਦੋਵੇਂ ਇਕ ਦੂਸਰੇ ਨੂੰ ਨਵੇਂ ਸਾਲ ਦੇ ਤੋਹਫੇ ਦੇਣ ਬਾਰੇ ਸੋਚ ਰਹੇ ਸਨ ਪਰ ਉਨ੍ਹਾਂ ਪਾਸ ਪੈਸੇ ਨਹੀਂ ਸਨ। ਪ੍ਰੇਮੀ ਚਾਹੁੰਦਾ ਸੀ ਕਿ ਉਹ ਆਪਣੀ ਪ੍ਰੇਮਿਕਾ ਦੇ ਬਾਲਾਂ ਲਈ ਇਕ ਸੋਨੇ ਦੀ ਕੰਘੀ ਲਵੇ। ਸੋ ਉਸ ਨੇ ਆਪਣੀ ਘੜੀ ਵੇਚ ਕੇ ਕੰਘੀ ਖਰੀਦ ਲਈ। ਦੂਸਰੇ ਪਾਸੇ ਪ੍ਰੇਮਿਕਾ ਨੇ ਆਪਣੇ ਬਾਲ ਵੇਚ ਕੇ ਆਪਣੇ ਪ੍ਰੇਮੀ ਦੀ ਘੜੀ ਲਈ ਸੋਨੇ ਦੀ ਚੇਨ ਖਰੀਦ ਲਈ। ਭਾਵੇਂ ਦੋਹਾਂ ਦੇ ਵਿਕਾਰ ਹੋ ਗਏ ਪਰ ਗੱਲ ਸੱਚੇ ਪ੍ਰੇਮ ਦੀ ਹੈ। ਆਪਣੇ ਪਿਆਰੇ ਲਈ ਆਪਣੀ ਸਭ ਤੋਂ ਪਿਆਰੀ ਵਸਤੂ ਨੂੰ ਖੁਸ਼ੀ-ਖੁਸ਼ੀ ਕੁਰਬਾਨ ਕਰ ਦੇਣਾ ਹੀ, ਸੱਚੇ ਪ੍ਰੇਮ ਦੀ ਨਿਸ਼ਾਨੀ ਹੈ। ਜੇਕਰ ਸਾਨੂੰ ਪਹਿਲਾਂ ਆਪਸੀ ਪ੍ਰੇਮ ਹੀ ਕਰਨਾ ਨਹੀਂ ਆਇਆ ਤਾਂ ਪ੍ਰਮਾਤਮਾ ਨਾਲ ਅਸੀਂ ਕੀ ਖਾਕ ਪ੍ਰੇਮ ਕਰਾਂਗੇ? ਜੇਘਰ ਵਿੱਚ ਅਸੀਂ ਮਾਤਾ, ਪਿਤਾ, ਭਰਾ ਭੈਣਾਂ ਤੇ ਧੀਆਂ ਨਾਲ ਪਿਆਰ ਨਹੀਂ ਕਰ ਸਕਦੇ ਤੇ ਅੱਗੇ ਪ੍ਰਮਾਤਮਾ ਤੱਕ ਕਿਵੇਂ ਪੁਜਾਂਗੇ। ਪਹਿਲਾਂ ਜਗਤ ਨਾਲ ਪਿਆਰ ਕਰਨਾ ਸਿੱਖਣਾ ਹੋਵੇਗਾ। ਜਿਹੜਾ ਵਿਦਿਆਰਥੀ ਪਹਿਲੀ ਜਮਾਤ ਹੀ ਪਾਸ ਨਹੀਂ ਕਰ ਸਕਿਆ, ਉਸ ਲਈ ਦਸਵੀਂ ਪਾਸ ਕਰਨੀ ਨਾਮੁਮਕਿਨ ਹੈ। ਇਹ ਅਸੰਭਵ ਹੈ ਕਿ ਅਸੀਂ ਪ੍ਰਮਾਤਮਾ ਨਾਲ ਤਾਂ ਪਿਆਰ ਕਰਨਾ ਚਾਹੀਦੇ ਪਰ ਉਸ ਦੀ ਉਲਾਦ ਨਾਲ ਨਫਰਤ ਕਰੀਏ ਤੇ ਫਿਰ ਆਸ ਰਖੀਏ ਕਿ ਪ੍ਰਮਾਤਮਾ ਪਿਤਾ ਸਾਡੇ ਤੇ ਖੁਸ਼ ਹੋਵੇ। ਜ਼ਰਾ ਸੋਚੋ ਜਿਹੜਾ ਪੁਰਸ਼ ਸਾਡੀ ਉਲਾਦ ਨਾਲ ਨਫਰਤ ਕਰਦਾ ਹੋਵੇ, ਉਹ ਸਾਡਾ ਮਿੱਤਰ ਹਰਗਿਜ਼ ਨਹੀਂ ਹੋ ਸਕਦਾ। ਪ੍ਰਮਾਤਮਾ ਦੀ ਕਿਰਤ ਨਾਲ ਨਫਰਤ ਕਰਦੇ ਹੋਏ ਸਾਡਾ ਪ੍ਰਮਾਤਮਾ ਨਾਲ ਪਿਆਰ ਨਹੀਂ ਵਧ ਸਕਦਾ। ਗੁਰਬਾਣੀ ਇਸ ਬਾਰੇ ਸਾਡੀ ਅਗਵਾਈ ਕਰਦੀ ਹੈ:-

**ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥**

**ਕਹੁ ਨਾਨਕ ਬਾਹ ਲੁਡਾਈਐ॥** (ਅੰਗ 26)

ਹੋਰ ਭਗਤ ਕਬੀਰ ਜੀ ਵੀ ਫੁਰਮਾਨ ਕਰਦੇ ਹਨ:-

**ਲੋਗਾ ਭਰਮਿ ਨਾ ਭੂਲਹੁ ਭਾਈ॥**

**ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥** (ਅੰਗ 1350)

ਹੇ ਲੋਕੋ ਕਿਸੇ ਭਰਮ ਵਿੱਚ ਪੈ ਕੇ ਅਸਲੀਅਤ ਨੂੰ ਨਾ ਭੁਲੋ। ਉਹ ਪ੍ਰਮਾਤਮਾ ਜਿਸ ਨੇ ਸ੍ਰਿਸ਼ਟੀ ਰਚੀ ਹੈ, ਉਹ ਇਸ ਸ੍ਰਿਸ਼ਟੀ ਵਿੱਚ ਓਤਪ੍ਰੋਤ ਹੈ ਅਤੇ ਸਾਰੀ ਸ੍ਰਿਸ਼ਟੀ ਉਸ ਪ੍ਰਮਾਤਮਾ ਵਿੱਚ ਸਮਾਈ ਹੋਈ ਹੈ। ਉਹ ਹਰ ਥਾਂ

ਵਿਆਪਕ ਹੈ। ਇਸ ਲਈ ਜੇ ਕੋਈ ਪ੍ਰਮਾਤਮਾ ਦੀ ਕਿਰਤ ਨਾਲ ਨਫਰਤ ਕਰਦਾ ਹੈ ਤਾਂ ਪ੍ਰਮਾਤਮਾ ਉਸ ਨੂੰ ਪਿਆਰ ਨਹੀਂ ਕਰ ਸਕਦਾ। ਸੰਸਾਰ ਦੇ ਪ੍ਰੇਮ ਵਿੱਚ ਆਵੇ। ਸੰਸਾਰ ਤੇ ਸੰਸਾਰ ਨੂੰ ਬਣਾਉਣ ਵਾਲਾ ਵੱਖ-ਵੱਖ ਨਹੀਂ ਇਕੋ ਹੀ ਹੈ। ਸੰਸਾਰ ਨੂੰ ਪ੍ਰੇਮ ਕਰੋ ਤੇ ਇਸ ਵਿਚੋਂ ਹੀ ਉਸਨੂੰ ਵੀ ਪ੍ਰੇਮ ਕਰੋ ਤੇ ਉਸ ਨੂੰ ਲੱਭਣ ਦਾ ਯਤਨ ਕਰੋ।

ਸੱਚੇ ਪ੍ਰੇਮ ਵਿੱਚ ਪਹਿਲੀ ਸ਼ਰਤ ਆਤਮ ਸਮਰਪਣ ਕਰਨਾ ਹੁੰਦਾ ਹੈ ਆਪਣੇ ਗੁਰੂ ਤੋਂ ਸਭ ਕੁਝ ਕੁਰਬਾਨ ਕਰਨਾ ਵਾਲਾ ਹੀ ਇਸ ਰਾਹ 'ਤੇ ਚਲ ਸਕਦਾ ਹੈ। ਪ੍ਰਮਾਤਮਾ ਨਾਲ ਤਦ ਹੀ ਮਿਲਾਪ ਹੋਵੇਗਾ ਜਦ ਅਸੀਂ ਮਿੱਟ ਜਾਵਾਂਗੇ। ਸਾਡੀ ਕਬਰ ਉੱਤੇ ਹੀ ਪ੍ਰੇਮ ਦਾ ਫੁੱਲ ਉਗਦਾ ਹੈ। ਇਸ ਬਾਰੇ ਗੁਰਬਾਣੀ ਸਾਨੂੰ ਦੱਸਦੀ ਹੈ:-

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥**
**ਸਿਰੁ ਦੀਜੈ ਕਾਣਿ ਨ ਕੀਜੈ**

(ਅੰਗ 1412)

ਪ੍ਰਮਾਤਮਾ ਪ੍ਰੇਮ ਹੀ ਪ੍ਰੇਮ ਹੈ। ਜਿਸ ਦੇ ਮਨ ਵਿੱਚ ਪ੍ਰੇਮ ਨਹੀਂ, ਉਥੇ ਪ੍ਰਮਾਤਮਾ ਨਹੀਂ ਬਸ ਸਕਦਾ। ਜਿਥੇ ਪ੍ਰਮਾਤਮਾ ਨਹੀਂ ਉਥੇ ਦਇਆ ਨਹੀਂ ਹੋ ਸਕਦੀ ਤੇ ਦਇਆ ਤੋਂ ਖਾਲੀ ਬੰਦਾ ਕਿਸੇ ਨੂੰ ਖਿਮਾ ਨਹੀਂ ਕਰ ਸਕਦਾ। ਜੋ ਕਿਸੇ ਨੂੰ ਮੁਆਫ ਨਹੀਂ ਕਰ ਸਕਦਾ, ਉਸ ਨੂੰ ਖੁਦ ਕਿਸੇ ਪਾਸੋਂ ਮੁਆਫੀ ਮੰਗਣ ਦਾ ਅਧਿਕਾਰ ਨਹੀਂ। ਕਿਸੇ ਵੇਲੇ ਕਿਸੇ ਕਸੂਰਵਾਰ ਨੂੰ ਸਜ਼ਾ ਦੇਣੀ ਜ਼ਰੂਰੀ ਹੁੰਦੀ ਹੈ ਪਰ ਉਤਨੀ ਹੀ ਦੇਣੀ ਚਾਹੀਦੀ ਹੈ, ਜਿਸ ਨਾਲ ਉਸ ਦਾ ਸੁਧਾਰ ਹੋ ਸਕੇ। ਯਾਦ ਰਹੇ ਕਿ ਸਜਾ ਦੇਣ ਸਮੇਂ, ਸਜਾ ਦੇਣ ਵਾਲੇ ਦੇ ਦਿਲ ਵਿੱਚ ਪ੍ਰੇਮ ਤੇ ਹਮਦਰਦੀ ਹੋਣੀ ਜ਼ਰੂਰੀ ਹੈ। ਮਤਲਬ ਤਾਂ ਬੁਰਾਈ ਨੂੰ ਦੂਰ ਕਰਨ ਤੋਂ ਹੈ। ਪ੍ਰੀਤ ਜਦੋਂ ਆਪਣੇ ਤੋਂ ਛੋਟੇ ਨਾਲ ਹੁੰਦੀ ਹੈ ਤਾਂ ਇਹ ਸਨੇਹ ਜਾਂ ਮੋਹ ਕਹਾਉਂਦੀ ਹੈ ਪਰ ਜਦੋ ਇਹੋ ਹੀ ਪ੍ਰੀਤ ਬਰਾਬਰ ਦੇ ਨਾਲ ਹੁੰਦੀ ਹੈ ਤਾਂ ਪ੍ਰੇਮ ਬਣ ਜਾਂਦੀ ਹੈ ਅਤੇ ਜਦ ਆਪਣੇ ਤੋਂ ਵੱਡੇ ਨਾਲ ਹੁੰਦੀ ਹੈ ਤਾਂ ਸ਼ਰਧਾ ਬਣ ਜਾਂਦੀ ਹੈ। ਪ੍ਰਮਾਤਮਾ ਦੇ ਪ੍ਰੇਮ ਦੀ ਤਾਂ ਗੱਲ ਇਕ ਪਾਸੇ, ਜਗਤ ਨੇ ਐਸੇ ਪ੍ਰੇਮੀਆਂ ਦੇ ਗੀਤ ਗਾਏ ਹਨ ਜਿਨ੍ਹਾਂ ਨੇ ਮਨੁੱਖੀ ਦੋਸਤੀ ਲਈ ਆਪਣਾ ਧੰਨ ਸੰਪਤੀ ਤੇ ਲੋਕ ਲਾਜ ਸਭ ਨੂੰ ਕੁਰਬਾਨ ਕਰ ਦਿੱਤਾ, ਜਿਵੇਂ ਲੈਲਾ ਮਜਨੂੰ, ਸੱਸੀ ਪੁਨੂੰ, ਹੀਰ ਰਾਂਝਾ, ਸੋਹਣੀ ਮਹੀਵਾਲ ਆਦਿ। ਸੱਚਾਈ ਇਹ ਹੈ ਕਿ ਜਦ ਕੋਈ ਸਾਧਾਰਨ ਵਿਅਕਤੀ ਦੀ ਕਿਸੇ ਦੂਸਰੇ ਵਿਅਕਤੀ ਨੂੰ ਪ੍ਰੇਮ ਕਰਦਾ ਹੈ ਤਾਂ ਉਹ ਅਸਾਧਾਰਨ ਦਿਖਾਈ ਦਿੰਦਾ ਹੈ ਤੇ ਪ੍ਰੇਮ ਦੀ ਅੱਖ ਉਸੇ ਅਸਾਧਾਰਨ ਨੂੰ ਉਜਾਗਰ ਕਰ ਦੇਵੇਗੀ। ਮਜਨੂੰ ਆਪਣੀ ਪ੍ਰੇਮਿਕਾ ਲੈਲਾ ਦਾ ਸੱਚਾ ਦੀਵਾਨਾ ਸੀ। ਪਿੰਡ ਦੇ ਰਾਜੇ ਨੂੰ ਉਸ ਤੇ ਤਰਸ ਆਇਆ ਕਿ ਕਿਉਂ ਤੂੰ ਪਾਗਲਾਂ ਵਾਂਗ ਲੈਲਾ ਪਿਛੇ ਪਰੇਸ਼ਾਨ ਹੋ ਰਿਹਾ ਹੈ। ਮੇਰੇ ਮਹਿਲ ਵਿੱਚ ਆ ਤੇ ਉਥੇ ਤੂੰ ਸੁੰਦਰ ਤੋਂ ਸੁੰਦਰ ਲੜਕੀਆਂ ਵਿਚੋਂ ਜਿਹੜੀ ਮਰਜ਼ੀ ਪਸੰਦ ਕਰ ਲੈ। ਮਜਨੂੰ ਮਹਿਲ ਅੰਦਰ ਗਿਆ ਤੇ ਉਨ੍ਹਾਂ ਲੜਕੀਆਂ ਨੂੰ ਵੇਖ ਕੇ ਬੋਲਿਆ, "ਰਾਜਨ ਮੁਆਫ ਕਰਨਾ, ਇਨ੍ਹਾਂ ਵਿੱਚ ਲੈਲਾ ਨਹੀਂ ਹੈ। ਇਹ ਭਾਵੇਂ ਮੇਰੀ ਭੁੱਲ ਹੀ ਹੋਵੇਗੀ ਪਰ ਲੈਲਾ ਵਿੱਚ ਜੋ ਮੈਨੂੰ ਨਜ਼ਰ ਆਉਂਦਾ ਹੈ ਉਹ ਆਪ ਨੂੰ ਦਿਖਾਈ ਨਹੀਂ ਪੈਂਦਾ ਪਰ ਮੇਰੀ ਮੁਸ਼ਕਲ ਇਹ ਹੈ ਕਿ ਮੈਂ ਆਪਣੀਆਂ ਅੱਖਾਂ ਨਾਲ ਹੀ ਵੇਖ ਸਕਦਾ ਹਾਂ, ਤੁਹਾਡੀਆਂ ਨਾਲ ਨਹੀਂ।"

ਅਸਲੀ ਪ੍ਰੇਮ ਉਹ ਹੈ ਜਦੋਂ ਪ੍ਰੇਮੀ ਹੀ ਸਾਨੂੰ ਸਭ ਨਾਲੋਂ ਪਿਆਰਾ ਲੱਗੇ। ਪ੍ਰਮਾਤਮਾ ਪ੍ਰੇਮ ਦੇ ਸਾਹਮਣੇ ਸਾਰੇ ਰਿਸ਼ਤੇ ਝੂਠੇ ਤੇ ਕੂੜੇ ਨਜ਼ਰ ਆਉਣਾ। ਪ੍ਰਮਾਤਮਾ ਪੂਰਾ ਪਿਆਰ ਮੰਗਦਾ ਹੈ, ਅਧੂਰਾ ਨਹੀਂ। ਵੰਡਿਆਂ ਹੋਇਆ ਪਿਆਰ ਪ੍ਰਵਾਨ ਨਹੀਂ ਹੈ। ਇਸ ਦਾ ਇਹ ਮਤਲਬ ਨਹੀਂ ਕਿ ਆਪਣੇ ਧੀਆਂ ਪੁੱਤਰਾਂ ਤੇ ਪ੍ਰਵਾਰ ਨਾਲ ਪਿਆਰ ਨਹੀਂ ਕਰਨਾ? ਉਹ ਵੀ ਕਰਨਾ ਹੈ ਪਰ ਯਾਦ ਰਹੇ ਕਿ ਉਹ ਫਰਜ਼ ਹੈ। ਉਹ ਸਾਰੇ ਝੂਠੇ ਪਿਆਰ ਹਨ। ਇਨ੍ਹਾਂ ਵਿੱਚ ਬਹੁਤ ਖਚਿਤ ਨਹੀਂ ਹੋਣਾ। ਇਨ੍ਹਾਂ ਵੱਲ ਆਪਣਾ ਫਰਜ਼ ਨਿਭਾਉਂਦੇ ਹੋਏ ਸਾਡਾ ਸੱਚਾ ਪ੍ਰੇਮ ਕੇਵਲ ਪ੍ਰਮਾਤਮਾ ਨਾਲ ਹੋਣਾ ਚਾਹੀਦਾ ਹੈ ਤਦ ਹੀ ਕੋਈ ਗੱਲ ਬਣੇਗੀ। ਜਿਵੇਂ

ਬਾਕੀ ਸਫਾ 28 ਤੇ

# ਗੁਰੂ ਨਾਨਕ ਭਗਤ ਬਾਣੀ ਸੰਗ੍ਰਹਿਣ ਮਹਾਂ ਕਾਰਜ



-ਦਲਜੀਤ ਕੌਰ ਦਾਊਂ

ਗੁਰੂ ਨਾਨਕ ਨੇ ਆਪਣੇ ਆਪ ਨੂੰ ਲੇਖਾਰੀ ਕਿਹਾ,

**ਧੰਨੁ ਸੁ ਕਾਗਦੁ ਕਲਮ ਧੰਨੁ**
**ਧਨੁ ਭਾਂਡਾ ਧਨੁ ਮਸੁ ॥**
**ਧਨੁ ਲੇਖਾਰੀ ਨਾਨਕਾ**
**ਜਿਨਿ ਨਾਮੁ ਲਿਖਾਇਆ ਸਚੁ ॥**

(ਮਲਾਰ ਕੀ ਵਾਰ ਮਹਲਾ ੧)

ਆਪ ਜੀ ਨੇ ੧੯ ਤੋਂ ਲੈ ਕੇ ਉੱਨੀ ਰਾਗਾਂ ਵਿੱਚ ਬਾਣੀ ਰਚੀ ਹੈ। ਸਿਰੀ ਰਾਗ, ਮਾਝ, ਗਉੜੀ, ਆਸਾ, ਗੂਜਰੀ, ਵਡਹੰਸ, ਸੋਰਠਿ, ਧਨਾਸਰੀ, ਤਿਲੰਗ, ਸੂਹੀ, ਬਿਲਾਵਲ, ਰਾਮਕਲੀ, ਮਾਰੂ, ਤੁਖਾਰੀ, ਭੈਰਉ, ਬਸੰਤ, ਸਾਰੰਗ, ਮਲਾਰ, ਪ੍ਰਭਾਤੀ॥ ਕੁਲ ਸ਼ਬਦ 974 ਬਾਣੀਆਂ-ਜਪੁਜੀ, ਆਸਾ ਦੀ ਵਾਰ, ਬਾਰਾਂ ਮਾਂਹ ਤੁਖਾਰੀ, ਪੱਟੀ, ਦੱਖਣੀ ਓਂਕਾਰ ਰਾਮਕਲੀ, ਸੋਦਰ।

ਲਿਖਣ ਤੋਂ ਇਲਾਵਾ ਪਹਿਲਾਂ ਹੋਏ ਭਗਤਾਂ ਦੀ ਬਾਣੀ ਇਕੱਤਰ ਵੀ ਕੀਤੀ ਹੈ। ਜੋ ਬਾਣੀ ਉਨ੍ਹਾਂ ਦੇ ਆਸੇ ਦੇ ਮੁਤਾਬਕ ਸੀ ਉਹੀ ਬਾਣੀ ਲਈ। ਉਹੀ ਬਾਣੀ ਫਿਰ ਅਗਲੇ ਗੁਰੂ ਸਹਿਬਾਨਾਂ ਪਾਸ ਸੰਭਾਲਣ ਲਈ ਪੁਜਦੀ ਕੀਤੀ। ਪੰਜਾਬ ਦੀ ਧਰਤੀ ਚਿਰਕਾਲ ਤੋਂ ਗਿਆਨ ਚਿੰਤਨ ਅਤੇ ਸਾਹਿਤ ਸਿਰਜਣਾ ਦਾ ਕੇਂਦਰ ਰਹੀ। ਗੁਰੂ ਨਾਨਕ ਤੋਂ ਪਹਿਲਾਂ ਇਥੇ ਵੱਖ-ਵੱਖ ਕੇਂਦਰਾਂ ਵਿੱਚ ਭਗਤ ਜਨ ਸਨ ਜੋ ਬਾਣੀ ਰਚਦੇ ਸਨ ਆਪਣੇ ਹਿਸਾਬ ਨਾਲ, ਉਨ੍ਹਾਂ ਤੋਂ ਵੀ ਪਹਿਲਾਂ ਇਥੇ ਵੇਦਾਂ ਤੇ ਉਪਨਿਸ਼ਦਾਂ ਦੀ ਰਚਨਾ ਹੋਈ। ਉਨ੍ਹਾਂ ਧਾਰਮਿਕ ਗਰੰਥਾਂ ਵਿੱਚ ਕ੍ਰਿਸ਼ਨ ਭਗਵਾਨ, ਬ੍ਰਹਮਾਂ, ਪਾਰਬਤੀ, ਵਿਸ਼ਨੂੰ ਅਤੇ ਮਹੇਸ਼ ਦਾ ਜ਼ਿਕਰ ਹੋਇਆ ਹੈ। ਫਰਕ ਇਹ ਹੈ ਕਿ ਜਿਨ੍ਹਾਂ ਸ਼ਖਸ਼ੀਅਤਾਂ ਨੂੰ ਭਗਵਾਨ ਜਾਣ ਕੇ ਪੂਜਿਆ ਜਾਂਦਾ ਰਿਹਾ ਤੇ ਪੂਜਿਆ ਜਾਂਦਾ ਹੈ ਉਨ੍ਹਾਂ ਖੁਦ ਬਾਣੀ ਨਹੀਂ ਰਚੀ ਉਨ੍ਹਾਂ ਬਾਰੇ ਕਿਸੇ ਹੋਰ ਨੇ ਜ਼ਿਕਰ ਕੀਤਾ। ਇਸੇ ਤਰ੍ਹਾਂ ਮੁਸਲਿਮ ਧਰਮ ਦੇ ਸਭ ਤੋਂ ਵੱਡੇ ਪੈਗੰਬਰ ਮੁਹੰਮਦ ਸਾਹਿਬ ਨੇ ਵੀ ਖੁਦ ਕੋਈ ਕਲਾਮ ਨਹੀਂ ਲਿਖਿਆ ਹੈ। ਉਨ੍ਹਾਂ ਬਾਰੇ ਹੋਰ ਬਾਣੀਕਾਰਾਂ ਨੇ ਲਿਖਿਆ ਹੈ।

ਗੁਰੂ ਨਾਨਕ ਦੇਵ ਜੀ ਦਾ ਉਨ੍ਹਾਂ ਪੂਜੇ ਜਾਂਦੇ ਪੈਗੰਬਰਾਂ ਨਾਲੋਂ ਇਹੀ ਫਰਕ ਹੈ ਕਿ ਉਨ੍ਹਾਂ ਨੇ ਖੁਦ ਬਾਣੀ ਰਚੀ ਅਤੇ ਸਾਰੀ ਬਾਣੀ ਉੱਚ ਪਾਏ ਦੀ ਕਵਿਤਾ ਦੇ ਰੂਪ ਵਿੱਚ ਰਚੀ ਗਈ। ਉਨ੍ਹਾਂ ਦੀ ਬਾਣੀ ਵਿੱਚ ਸਮਾਜਿਕ, ਅਧਿਆਤਮਿਕ, ਆਰਥਿਕ, ਰਾਜਨੀਤਕ ਅਤੇ ਬ੍ਰਹਿਮੰਡੀ ਵਿਗਿਆਨਕ ਤੱਥ ਵੀ ਉਭਰਦੇ ਹਨ। ਸਾਰੀਆਂ ਜਾਤਾਂ ਤੇ ਧਰਮਾਂ ਦੇ ਲੋਕਾਂ ਲਈ ਮਿਲ ਕੇ ਰਹਿਣ ਦੇ ਤੱਥ ਵੀ ਮਿਲਦੇ ਹਨ। ਉਨ੍ਹਾਂ ਨੇ ਬਾਣੀ ਲਿਖੀ ਹੀ ਨਹੀਂ ਸਗੋਂ ਪਹਿਲੇ ਭਗਤੀ ਦੇ ਕੇਦਰਾਂ 'ਤੇ ਜਾ ਕੇ ਉਨ੍ਹਾਂ ਭਗਤਾਂ ਦੀ ਬਾਣੀ ਇਕੱਤ੍ਰ ਕਰਨ ਤੇ ਉਸਨੂੰ ਸੰਭਾਲਣ ਦਾ ਕੰਮ ਵੀ ਕੀਤਾ। ਇਸ ਕੰਮ ਲਈ ਥਾਂ-ਥਾਂ ਤੇ ਬਣੇ ਧਾਰਮਿਕ ਖੇਤਰਾਂ 'ਤੇ ਵਿਚਾਰ ਚਰਚਾ ਕਰਕੇ ਗੋਸ਼ਟੀਆਂ ਵੀ ਕੀਤੀਆਂ। ਲੋਕਾਂ ਦੇ ਦੁਖ ਦਰਦ ਵੀ ਸੁਣੇ ਉਨ੍ਹਾਂ ਨੂੰ ਵਿਚਾਰਿਆ ਤੇ ਹੱਲ ਕਰਨ ਦੀਆਂ ਕੋਸ਼ਿਸ਼ਾਂ ਵੀ ਕੀਤੀਆਂ। ਇਨ੍ਹਾਂ ਕੰਮਾਂ ਲਈ ਉਨ੍ਹਾਂ ਨੇ ਲੰਮੀਆਂ ਚਾਰ ਯਾਤ੍ਰਾਵਾਂ ਕੀਤੀਆਂ। ਜਿਹੜੀਆਂ ਚਾਰ ਉਦਾਸੀਆਂ ਦੇ ਨਾਮ ਨਾਲ ਪ੍ਰਸਿੱਧ ਹਨ। ਇਥੇ ਅਸੀਂ ਸਿਰਫ ਭਗਤਾਂ ਦੀ ਬਾਣੀ ਇਕੱਤਰ ਕਰਨ ਤੱਕ

ਹੀ ਸੀਮਤ ਰਹਿਣਾ ਹੈ।

ਪਹਿਲੀ ਉਦਾਸੀ ਦੌਰਾਨ ਗੁਰੂ ਨਾਨਕ ਕਾਸ਼ੀ ਜੀ ਗਏ ਕਿਉਂਕਿ ਉਨ੍ਹਾਂ ਦਿਨਾਂ ਵਿੱਚ ਕਾਸ਼ੀ ਜੀ, ਭਾਸ਼ਾਵਾਂ ਸਿਖਣ ਦਾ ਮਹਾਂ ਵਿਦਿਆਲਾ ਸੀ। ਵਿਦਵਾਨ ਲੋਕ ਜੋ ਕਾਸ਼ੀ ਜੀ ਪੜ੍ਹਨ ਜਾਂਦੇ ਸਨ ਉਨ੍ਹਾਂ ਨੂੰ ਇਹੀ ਆਖਿਆ ਜਾਂਦੀ ਸੀ ਕਿ ਇਹ ਕਾਸ਼ੀ ਪੜ੍ਹ ਕੇ ਆਇਆ। ਕਾਸ਼ੀ, ਗਿਆਨ, ਚਿੰਤਨ ਅਤੇ ਸ਼ਾਇਰੀ, ਸਾਹਿਤ ਦਾ ਵੱਡਾ ਕੇਂਦਰ ਸੀ। ਇਥੋਂ ਗੁਰੂ ਨਾਨਕ ਨੂੰ ਉਨ੍ਹਾਂ ਤੋਂ ਕਾਫੀ ਸਮਾਂ ਪਹਿਲਾਂ ਹੋਏ ਸੁਆਮੀ ਰਾਮਾਨੰਦ ਅਤੇ ਵੱਖ-ਵੱਖ ਜਾਤਾਂ ਅਤੇ ਵਰਗਾਂ ਨਾਲ ਸਬੰਧਤ ਉਨ੍ਹਾਂ ਦੇ ਪੰਜ ਪੈਰੋਕਾਰਾਂ ਕਬੀਰ ਜੀ, ਰਵੀਦਾਸ ਜੀ, ਪੀਪਾ ਜੀ, ਸੈਨ ਜੀ ਅਤੇ ਧੰਨਾ ਜੀ ਦੀ ਬਾਣੀ ਦੀ ਸੌਗਾਤ ਮਿਲ ਗਈ। ਉਸ ਸਮੇਂ ਪੂਜਾ ਦੀ ਇਕ ਵਿਸ਼ੇਸ਼ ਵਿਧੀ, ਜਿਸ ਨੂੰ ਆਰਤੀ ਕਰਕੇ ਜਾਣਿਆ ਜਾਂਦਾ ਹੈ। ਉਸ ਦੇ ਹਵਾਲੇ ਨਾਲ ਇਨ੍ਹਾਂ ਪੰਜਾਂ ਈ ਗੁਰੂ ਭਾਈਆਂ ਨੇ ਇਕ-ਇਕ ਸ਼ਬਦ ਦੀ ਰਚਨਾ ਕੀਤੀ ਹੋਈ ਹੈ। ਕਬੀਰ ਜੀ ਦਾ ਸ਼ਬਦ ਪ੍ਰਭਾਤੀ ਰਾਗ ਵਿੱਚ ਹੈ।

**ਲੇਹੁ ਆਰਤੀ ਹੋ ਪੁਰਖ ਨਿਰੰਜਨ ਸਤਿਗੁਰ ਪੂਜਹੁ ਭਾਈ॥**
**ਠਾਢਾ ਬ੍ਰਹਮਾ ਨਿਗਮ ਬੀਚਾਰੈ ਅਲਖੁ ਨ ਲਖਿਆ ਜਾਈ॥**

(੧੩੫੦, ਕਬੀਰ ਜੀ)

ਬਾਕੀ ਚਾਰ ਭਗਤ, ਸੈਨ ਜੀ, ਰਵਿਦਾਸ ਜੀ, ਪੀਪਾ ਜੀ ਅਤੇ ਧੰਨਾ ਜੀ ਦੇ ਸ਼ਬਦ ਧਨਾਸਰੀ ਰਾਗ ਵਿੱਚ ਹਨ:

**ਧੂਪ ਦੀਪ ਘ੍ਰਿਤ ਸਾਜਿ ਆਰਤੀ॥**
**ਵਾਰਨੇ ਜਾਉ ਕਮਲਾ ਪਤੀ॥** (੬੯੫, ਸੈਨ ਜੀ)

ਰਵਿਦਾਸ ਜੀ ਨੇ ਨਾਮ ਜਾਂ ਭਗਤੀ ਨੂੰ ਆਰਤੀ ਕਿਹਾ:

**ਨਾਮੁ ਤੇਰੋ ਆਰਤੀ ਮਜਨੁ ਮੁਰਾਰੇ॥**
**ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥**

(੬੯੪, ਰਵਿਦਾਸ ਜੀ)

ਪੀਪਾ ਜੀ ਨੇ ਮਨੁੱਖੀ ਦੇਹੀ ਨੂੰ ਆਰਤੀ ਦੀ ਸਾਰੀ ਸਮੱਗਰੀ ਕਿਹਾ:

**ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ॥ ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ॥** (੬੯੫, ਪੀਪਾ ਜੀ)

ਧੰਨਾ ਜੀ ਨੇ ਆਰਤੀ ਨੂੰ ਵਿਸਥਾਰ ਦੇ ਕੇ ਆਰਤਾ ਕਿਹਾ ਅਤੇ ਇਸ ਨੂੰ ਸਭ ਦੀ ਖੁਸ਼ਹਾਲੀ ਲਈ ਸਮੂਹਿਕ ਪ੍ਰਾਰਥਨਾ ਬਣਾ ਦਿੱਤਾ:

**ਗੋਪਾਲ ਤੇਰਾ ਆਰਤਾ॥ ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ॥** (੬੯੫, ਧੰਨਾ ਜੀ)

ਇਨ੍ਹਾਂ ਦੀ ਲਾਗਾਤਾਰਤਾ ਵਿੱਚ ਗੁਰੂ ਨਾਨਕ ਨੇ ਸਰਬੱਤ ਦੇ ਭਲੇ ਲਈ ਸਮੁੱਚੇ ਬ੍ਰਹਿਮੰਡ ਵਲੋਂ ਈਸ਼ਵਰ ਦੀ ਨਿਤਾ ਪ੍ਰਤੀ ਨਿਰੰਤਰ ਹੋ ਰਹੀ ਆਰਤੀ ਸਬੰਧੀ ਸ਼ਾਹਕਾਰ ਰਚਨਾ ਕੀਤੀ। ਇਹ ਸ਼ਬਦ ਵੀ ਧਨਾਸਰੀ ਰਾਗ ਵਿੱਚ ਹੈ। ਰਵਿੰਦਰ ਨਾਥ ਟੈਗੋਰ ਜੀ ਨੇ ਗੁਰੂ ਨਾਨਕ ਰਚਿਤ ਇਸ ਆਰਤੀ ਨੂੰ ਯੂਨੀਵਰਸਲ ਐਂਥਮ ਕਹਿ ਕੇ ਉਪਮਾ ਕੀਤੀ:

**ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥ ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥ ਕੈਸੀ ਆਰਤੀ ਹੋਇ॥ ਭਵ ਖੰਡਨਾ ਤੇਰੀ ਆਰਤੀ॥**

(੧੩, ਮ. ੧) ਰਾਗ ਧਨਾਰਸੀ।

ਕਾਸ਼ੀ ਤੋਂ ਬਾਅਦ ਗੁਰੂ ਨਾਨਕ ਗਯਾ, ਆਸਾਮ ਅਤੇ ਬਰਮਾ ਨੂੰ ਹੁੰਦੇ ਹੋਏ ਜਗਨ ਨਾਥਪੁਰੀ ਪਹੁੰਚੇ। ਆਰਤੀ ਦੇ ਇਸ ਸ਼ਬਦ ਦੀ ਰਚਨਾ ਵੀ ਕਿਹਾ ਜਾਂਦਾ ਹੈ ਕਿ ਜਗਨ ਨਾਥ ਦੇ ਮੰਦਰ ਦੇ ਬਾਹਰ ਹੋਈ ਮੰਨੀ ਜਾਂਦੀ ਹੈ। ਜਗਨ ਨਾਥ ਦੇ ਮੰਦਰ ਵਿਖੇ ਭਗਤ ਜੈ ਦੇਵ ਦੀ ਰਚਨਾ ਗੀਤ ਗੋਬਿੰਦ ਦਾ ਗਾਇਨ ਹੁੰਦਾ ਹੈ। ਗੁਰੂ ਨਾਨਕ ਨੇ ਉਨ੍ਹਾਂ ਤੋਂ ਪੌਣੇ ਤਿੰਨ ਸਦੀਆਂ ਪਹਿਲਾਂ ਪੈਦਾ ਹੋਏ ਭਗਤ ਜੈ ਦੇਵ ਦੀ ਰਚਨਾ (ਬਾਣੀ) ਬੰਗਾਲ ਜਾਂ ਪੁਰੀ ਦੇ ਇਸ ਇਲਾਕੇ ਵਿਚੋਂ ਉਨ੍ਹਾਂ ਦੇ ਵੰਸ਼ਜਾਂ ਜਾਂ ਸ਼ਰਧਾਲੂਆਂ ਪਾਸੋਂ ਪ੍ਰਾਪਤ ਕੀਤੀ।

ਇਨ੍ਹਾਂ ਸਾਰੀਆਂ ਆਰਤੀਆਂ ਨੂੰ ਸੰਪਾਦਨਾ ਵੇਲੇ ਇਕੱਠੀਆਂ ਕੀਤਾ ਗਿਆ ਤੇ ਇਕ ਥਾਂ ਜੋੜ ਕੇ ਦਰਜ ਕੀਤਾ ਗਿਆ। ਅੱਜ ਕਲ ਵੀ ਹਰਿਮੰਦਰ ਸਾਹਿਬ ਤੇ ਹੋਰ

ਗੁਰੂ ਘਰਾਂ ਵਿੱਚ ਰਹਿਰਾਸ ਤੋਂ ਬਾਅਦ ਏਹੀ ਆਰਤੀ ਗਾਈ ਜਾਂਦੀ ਹੈ। (ਕੀਤਰਨ ਦੇ ਰੂਪ ਵਿੱਚ)

ਦੂਸਰੀ ਉਦਾਸੀ ਵੇਲੇ ਗੁਰੂ ਨਾਨਕ ਲੰਕਾ ਵੱਲ ਜਾਣ ਸਮੇਂ ਮਹਾਰਾਸ਼ਟਰ ਵਿਚੋਂ ਗੁਜ਼ਰੇ। ਇਸ ਯਾਤਰਾ ਵੇਲੇ ਉਨ੍ਹਾਂ ਨੇ ਮਹਾਂਰਾਸ਼ਟਰ ਵਿੱਚ ਵਸਦੇ ਤ੍ਰੈਲੋਚਨ ਜੀ ਅਤੇ ਪਰਮਾਨੰਦ ਜੀ ਦੀ ਬਾਣੀ ਪ੍ਰਾਪਤ ਕੀਤੀ। ਭਗਤ ਨਾਮ ਦੇਵ ਦਾ ਮੂਲ ਸਬੰਧ ਤਾਂ ਇਸੇ ਇਲਾਕੇ ਨਾਲ ਸੀ। ਪਰ ਬਾਅਦ ਵਿੱਚ ਮਗਰਲੇ ਸਾਲ ਤਾਂ ਉਨ੍ਹਾਂ ਨੇ ਪੰਜਾਬ ਵਿੱਚ ਹੀ ਗੁਜ਼ਾਰੇ। ਹੋ ਸਕਦਾ ਹੈ ਉਨ੍ਹਾਂ ਦੀ ਬਾਣੀ ਸ਼ਾਇਦ ਪੰਜਾਬ ਵਿਚੋਂ ਹੀ ਮਿਲ ਗਈ ਹੋਵੇ।

ਤੀਸਰੀ ਉਦਾਸੀ ਸਮੇਂ ਗੁਰੂ ਨਾਨਕ ਆਪਣੇ ਤੋਂ ਤਿੰਨ ਸਦੀਆਂ ਪਹਿਲਾਂ ਪੈਦਾ ਹੋਏ ਪੰਜਾਬੀ ਦੇ ਮੋਢੀ ਸ਼ਾਇਰ ਬਾਬਾ ਫਰੀਦ ਦੀ ਬਾਣੀ ਹਾਸਲ ਕਰਨ ਲਈ ਅਯੋਧਨ (ਪਾਕ ਪਟਨ) ਗਏ। ਉਸ ਵਕਤ ਬਾਬਾ ਫਰੀਦ ਜੀ ਦੀ ਬਾਰਵੀਂ ਪੀੜੀ 'ਤੇ ਸ਼ੇਖ ਇਮਰਾਹੀਮ ਗਦੀ ਨਸ਼ੀਨ ਸਨ। ਉਨ੍ਹਾਂ ਤੋਂ ਉਨ੍ਹਾਂ ਨੂੰ ਬਾਣੀ ਪ੍ਰਾਪਤ ਹੋ ਗਈ।

ਚੌਥੀ ਉਦਾਸੀ ਸਮੇਂ ਗੁਰੂ ਨਾਨਕ ਸਿੰਧ ਦੇ ਰਸਤੇ ਮੱਕਾ ਮਦੀਨਾ ਬਗਦਾਦ ਵਲ ਗਏ। ਭਗਤ ਸਧਨਾ ਜੀ ਜੋ ਸਿੰਧ ਵਿੱਚ ਪੈਦਾ ਹੋਏ ਸਨ ਉਨ੍ਹਾਂ ਦੀ ਬਾਣੀ ਉਸ ਸਮੇਂ ਇਸ ਉਦਾਸੀ ਦੌਰਾਨ ਪ੍ਰਾਪਤ ਕਰ ਲਈ। ਭਗਤ ਬੇਣੀ ਜੀ ਦੀ ਬਾਣੀ ਵੀ ਗੁਰੂ ਨਾਨਕ ਪਾਸ ਮੌਜੂਦ ਸੀ। ਇਸ ਬਾਣੀ ਦਾ ਸਬੂਤ ਗੁਰੂ ਨਾਨਕ ਬਾਣੀ ਵਿਚੋਂ ਸਹਿਜੇ ਹੀ ਮਿਲ ਜਾਂਦਾ ਹੈ। ਇਨ੍ਹਾਂ ਉਦਾਸੀਆਂ ਦੌਰਾਨ ਭਾਈ ਮਰਦਾਨਾ ਜੀ ਜੋ ਗੁਰੂ ਨਾਨਕ ਦੇ ਬਹੁਤ ਕਰੀਬੀ ਸਨ ਨਾਲ-ਨਾਲ ਅੰਗ-ਸੰਗ ਰਹੇ। ਉਨ੍ਹਾਂ ਵੀ ਕੁਝ ਬਾਣੀ ਰਚੀ। ਉਨ੍ਹਾਂ ਦੇ ਅਕਾਲ ਚਲਾਣੇ ਮਗਰੋਂ ਉਨ੍ਹਾਂ ਦੀ ਬਾਣੀ ਨੂੰ ਵੀ ਗੁਰੂ ਨਾਨਕ ਨੇ ਬਹੁਤ ਹੀ ਆਦਰ ਮਾਣ ਨਾਲ ਸੰਭਾਲ ਲਿਆ। ਇਸ ਤਰ੍ਹਾਂ ਗੁਰੂ ਨਾਨਕ ਨੇ ਬਹੁਤ ਮਿਹਨਤ ਨਾਲ ਲੰਮੀਆਂ ਯਾਤਰਾਵਾਂ ਕਰਕੇ ਬਾਣੀ ਨੂੰ ਇਕੱਤਰ ਕੀਤਾ ਫਿਰ ਸਾਂਭਿਆ। ਦੂਸਰੇ ਗੁਰੂ ਸਹਿਬਾਨ ਨੇ ਵੀ ਬਾਣੀ ਪ੍ਰਤੀ ਬਹੁਤ ਗਹਿਰਾ ਆਦਰ ਸਤਿਕਾਰ ਪ੍ਰਗਟਾਇਆ। ਗੁਰੂ ਰਾਮ ਦਾਸ ਜੀ ਨੇ ਭਗਤਾਂ ਦੀ ਇਸ ਬਾਣੀ ਨੂੰ ਅੰਮ੍ਰਿਤ ਕਿਹਾ:

**ਅੰਮ੍ਰਿਤ ਬਾਣੀ ਭਗਤ ਜਨਾ ਕੀ ਮੇਰੀ ਜਿੰਦੁੜੀਏ**
**ਮਨਿ ਸੁਣੀਐ ਹਰਿ ਲਿਵ ਲਾਏ ਰਾਮ॥**

(੫੩੮, ਮ. ੪)

ਗੁਰਬਾਣੀ ਵਿੱਚ ਕਈ ਸ਼ਬਦ ਬਾਰ ਬਾਰ ਵਰਤੇ ਗਏ ਹਨ ਜਿਵੇਂ: ਅੰਮ੍ਰਿਤ, ਗੁਰੂ, ਗੁਰਮਿਤ, ਗੁਰਮੁਖ, ਖ਼ਾਲਸਾ ਆਦਿ। ਇਹ ਸ਼ਬਦ ਸਿੱਖੀ ਦੀ ਪਛਾਣ ਬਣ ਗਏ ਹਨ। ਸ੍ਰੀ ਆਦਿ ਗਰੰਥ ਵਿੱਚ ਸਮੂਹ ਰਚਨਾਕਾਰਾ ਦੀ ਬਾਣੀ ਨੂੰ ਦੇਖੀਏ ਤਾਂ ਅੰਮ੍ਰਿਤ ਸ਼ਬਦ ਦੀ ਸਭ ਤੋਂ ਪਹਿਲਾਂ ਵਰਤੋਂ ਭਗਤ ਜੈ ਦੇਵ ਜੀ ਦੀ ਬਾਣੀ ਵਿੱਚ ਹੋਈ:

**ਕੇਵਲ ਰਾਮ ਨਾਮ ਮਨੋਰਮੰ॥ ਬਦ ਅੰਮ੍ਰਿਤ ਤਤ ਮਇਅੰ**

(੫੨੬, ਜੈ ਦੇਵ ਜੀ)

ਸ੍ਰੀ ਆਦਿ ਗ੍ਰੰਥ ਸਾਹਿਬ ਵਿੱਚ ਗੁਰੂ ਦੀ ਬਹੁਤ ਮਹਿਮਾ ਹੈ। ਗੁਰੂ ਸ਼ਬਦ ਦੀ ਵਰਤੋਂ ਸਭ ਤੋਂ ਪਹਿਲਾਂ ਫਰੀਦ ਜੀ ਦੀ ਬਾਣੀ ਵਿੱਚ ਕੀਤੀ ਗਈ:

**"ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥**
**ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥"**

(੪੮੮, ਫਰੀਦ ਜੀ)

ਗੁਰੂ ਦੇ ਦੱਸੇ ਮਾਰਗ ਤੇ ਚੱਲਣ ਦੀ ਵਿਚਾਰਧਾਰਾ ਨੂੰ ਸਭ ਤੋਂ ਪਹਿਲਾਂ ਨਾਮ ਦੇਵ ਜੀ ਨੇ 'ਗੁਰਮਤਿ' ਕਿਹਾ ਸੀ:

**ਗੁਰਮਤਿ ਰਾਮ ਨਾਮ ਗਹੁ ਮੀਤਾ॥**
**ਪ੍ਰਣਵੈ ਨਾਮਾ ਇਉ ਕਹੈ ਗੀਤਾ॥**

(੮੭੪, ਨਾਮਦੇਵ ਜੀ)

ਕਬੀਰ ਜੀ ਨੇ ਆਪਣੀ ਬਾਣੀ ਵਿੱਚ ਗੁਰੂ ਸ਼ਬਦ ਨੂੰ ਬਾਰ ਬਾਰ ਵਰਤੋਂ 'ਚ ਲਿਆਂਦਾ ਹੈ।

**ਉਨਮਤ ਮਾਨ ਹਿਰਿਓ ਮਨ ਮਾਹੀ ਗੁਰ ਕਾ ਸਬਦੁ ਨ ਧਾਰਿਓ ਰੇ॥**

(੩੩੫, ਕਬੀਰ ਜੀ)

ਕਬੀਰ ਸਾਹਿਬ ਨੇ ਗੁਰਮਤਿ ਦੇ ਇਸ ਮੂਲ ਵਿਚਾਰ ਦੀ ਪ੍ਰੇਰਨਾ ਆਪਣੇ ਗੁਰੂ ਰਾਮਾਨੰਦ ਜੀ ਤੋਂ ਪ੍ਰਾਪਤ ਕੀਤੀ। ਭਗਤ ਰਾਮਾ ਨੰਦ ਜੀ ਗੁਰੂ ਦੇ ਸ਼ਬਦ ਦੀ ਸ਼ਕਤੀ ਤੋਂ ਬਲਿਹਾਰ ਜਾਂਦੇ ਹਨ:

**ਸਤਿਗੁਰੂ ਮੈਂ ਬਲਿਹਾਰੀ ਤੋਰ॥**

**ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ॥**

**ਰਾਮਾਨੰਦ ਸੁਆਮੀ ਰਮਤ ਬ੍ਰਹਮ॥**

**ਗੁਰ ਕਾ ਸਬਦ ਕਾਟੈ ਕੋਟਿ ਕਰਮ॥**

(੧੧੯੫, ਰਾਮਾਨੰਦ ਜੀ)

ਇਸ ਤਰ੍ਹਾਂ ਗੁਰੂ ਨਾਨਕ ਨੇ ਧੁਰ ਪੂਰਵ ਤੋਂ ਦੱਖਣ ਦੇ ਆਖਰੀ ਧੁਰੇ ਤੀਕ ਅਤੇ ਧੁਰ ਪੱਛਮ ਤੀਕ ਵਿਚਰਦਿਆਂ। ਆਪਣੇ ਆਪ ਤੋਂ ਪਹਿਲੀਆਂ ਤਿੰਨ ਸਦੀਆਂ ਦੌਰਾਨ ਰਚੇ ਗਏ ਗੁਰਮਤਿ ਕਾਵਿ ਅਤੇ ਗੁਰਮਤਿ ਗਿਆਨ ਨੂੰ ਇਕੱਠਾ ਕਰਕੇ ਇਕ ਬਿੰਦੂ ਤੇ ਪਹੁੰਚਾਇਆ। ਇਕੱਤ੍ਰ ਕੀਤੀ ਬਾਣੀ ਨਾਲ ਆਪਣੀ ਬਾਣੀ ਵੀ ਸ਼ਾਮਲ ਕਰਕੇ ਵਿਸਥਾਰ ਰੂਪ ਵਿੱਚ ਇਸ ਪੋਥੀ ਦਾ ਰੂਪ ਦਿੱਤਾ ਤਾਂ ਜੋ ਇਸ ਦੀ ਵਿਚਾਰਧਾਰਾ ਨਾਲ ਇੱਕ ਤੰਦਰੁਸਤ ਸੱਚਾ ਸੁੱਚਾ ਹੱਕ ਸੱਚ ਦੀ ਰਾਖੀ ਕਰਨ ਵਾਲਾ ਸਚਿਆਰੇ ਮਨੁੱਖਾਂ ਦਾ ਸਮਾਜ ਸਿਰਜਿਆ ਜਾ ਸਕੇ। ਇਹ ਪੋਥੀ ਉਨ੍ਹਾਂ ਨੇ ਆਪਣੇ ਅਨੁਆਈ ਭਾਈ ਲਹਿਣਾ ਜੀ ਨੂੰ ਸੌਂਪ ਦਿੱਤੀ ਜਿਨ੍ਹਾਂ ਦਾ ਨਾਮ ਦੂਸਰੇ ਗੁਰੂ ਅੰਗਦ ਦੇਵ ਜੀ ਰਖਿਆ। ਇਸ ਨੂੰ:

**'ਪੋਥੀ ਪ੍ਰਮੇਸਰ ਕਾ ਥਾਨ' ਕਹਿ ਕੇ ਵਡਿਆਇਆ।'**

ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਗੁਰਮਤਿ ਵਿਚਾਰਧਾਰਾ ਦੇ ਵੱਖ ਵੱਖ ਸੋਮਿਆਂ ਦੀ ਪਛਾਣ ਕਰਕੇ ਵੱਖ-ਵੱਖ ਭਗਤਾਂ ਦੀ ਬਾਣੀ ਦੇ ਰੂਪ ਵਿੱਚ ਇਕੱਠਾ ਕੀਤਾ। ਉਨ੍ਹਾਂ ਦੇ ਉਤਰਾਧਿਕਾਰੀ ਗੁਰੂਆਂ ਨੇ ਵੀ ਗੁਰਮਤਿ ਗਿਆਨ ਅਤੇ ਗੁਰਮਤਿ ਚਿੰਤਨ ਦੇ ਇਨਾਂ ਸੋਮਿਆਂ, ਕੇਂਦਰਾਂ ਦੀ ਭਾਲ ਜਾਰੀ ਰੱਖੀ। ਉਹ ਇਹ ਪੋਥੀ ਅਤੇ ਇਕੱਠੀ ਕੀਤੀ ਬਾਣੀ ਅਗਲੇ ਗੁਰੂ ਨੂੰ ਸੌਂਪਦੇ ਰਹੇ। ਆਪਣੀ ਬਾਣੀ ਭੀ ਨਾਲ ਜੋੜਦੇ ਰਹੇ। ਤੀਜੇ ਪਾਤਸ਼ਾਹ ਦੀ ਬਾਣੀ ਦਾ ਸ਼ਬਦ:

**ਅੰਮ੍ਰਿਤ ਬਾਣੀ ਮੰਨਿ ਵਸਾਏ ਅੰਮ੍ਰਿਤ ਨਾਮ ਧਿਆਵਣਿਆ॥** (੧੧੮, ਮ ੩)

ਗੁਰੂ ਰਾਮ ਦਾਸ ਜੀ ਨੇ ਸ਼ਬਦ ਲਿਖਿਆ:

**"ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ**

**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥** (੯੮੨ ਮ ੪)

ਗੁਰੂ ਅਰਜਨ ਦੇਵ ਜੀ ਨੇ ਇਸ ਪੋਥੀ ਸਾਹਿਬ ਨੂੰ ਪ੍ਰਮਾਤਮਾ ਦਾ ਨਿਵਾਸ ਅਸਥਾਨ ਮੰਨਿਆਂ, ਉਨ੍ਹਾਂ ਨੇ ਇਸ ਬਾਣੀ ਨੂੰ ਜਾਂ ਬਾਣੀ ਗਿਆਨ-ਵਿਚਾਰ ਨੂੰ ਹੀ ਈਸ਼ਵਰ ਕਿਹਾ:

**"ਪੋਥੀ ਪਰਮੇਸਰ ਕਾ ਥਾਨੁ"॥ ਸਾਧ ਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ॥**

(੧੨੨੬, ਮ ੫)

ਗੁਰੂ ਨਾਨਕ ਦੇਵ ਜੀ ਨੇ ਇਕੱਤਰ ਕੀਤੀ ਭਗਤਾਂ ਦੀ ਬਾਣੀ ਅਤੇ ਆਪਣੀ ਬਾਣੀ, ਗੁਰੂ ਅੰਗਦ ਦੇਵ ਨੂੰ, ਗੁਰੂ ਅੰਗਦ ਦੇਵ ਨੇ ਗੁਰੂ ਅਮਰਦਾਸ ਨੂੰ, ਗੁਰੂ ਅਮਰਦਾਸ ਨੇ ਗੁਰੂ ਰਾਮ ਦਾਸ ਅਤੇ ਗੁਰੂ ਰਾਮ ਦਾਸ ਨੇ ਗੁਰੂ ਅਰਜਨ ਦੇਵ ਨੂੰ ਬਾਣੀ ਦੀ ਪੋਥੀ ਸੌਂਪੀ। ਗੁਰੂ ਅਰਜਨ ਸਾਹਿਬ ਨੇ ਇਸ ਬਾਣੀ ਨੂੰ ਆਦਿ ਗਰੰਥ ਦਾ ਰੂਪ ਦਿੱਤਾ ਇੰਝ ਗੁਰਮਤਿ ਵਿਚਾਰਧਾਰਾ ਦਾ ਵਿਸਤ੍ਰਿਤ ਆਕਾਰ ਅਤੇ ਵਿਸਥਾਰ ਗ੍ਰਹਿਣ ਕਰ ਲਿਆ। ਦਸਵੇਂ ਗੁਰੂ ਗੋਬਿੰਦ ਸਿੰਘ ਨੇ ਨੌਵੇਂ ਗੁਰੂ ਤੇਗ ਬਹਾਦਰ ਦੀ ਬਾਣੀ ਦਰਜ ਕਰਕੇ ਇਸੇ ਆਦਿ ਗ੍ਰੰਥ ਨੂੰ ਗੁਰਆਈ ਸੌਂਪ ਦਿੱਤੀ। ਇਸ ਨੂੰ ਹੀ ਗੁਰੂ ਗ੍ਰੰਥ ਸਾਹਿਬ ਦਾ ਦਰਜਾ ਦੇ ਦਿੱਤਾ ਗਿਆ। ਸਿੱਖ ਮਰਯਾਦਾ ਅਨੁਸਾਰ ਇਸ ਨੂੰ ਹੀ ਸ਼ਬਦ ਗੁਰੂ ਮੰਨਿਆ ਜਾਂਦਾ ਹੈ।

*9915560280*

**********

# ਬਾਬਾ ਰਵਿਦਾਸ ਮਹਾਰਾਜ ਜੀ



ਗੁਰਮੇਲ ਸਿੰਘ ਖਾਲਸਾ
9914701469

ਬਾਬਾ ਰਵਿਦਾਸ ਮਹਾਰਾਜ ਜੀ ਰੱਬ ਦੇ, ਅੱਲ੍ਹਾ ਦੇ ਅਨਿਨ ਭਗਤ ਸਨ । ਇਸ ਲਈ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਬਾਣੀ ਭਗਤ ਰਵਿਦਾਸ ਜੀਓ ਕੀ ਕਰਕੇ ਲਿਖਿਆ ਹੋਇਆ ਹੈ । ਪਤਾ ਨਹੀ ਕਿਉ ਭਗਤ ਰਵਿਦਾਸ ਜੀ ਦੇ ਪੈਰੋਕਾਰਾਂ ਨੂੰ ਭੁਲੇਖਾ ਪੈਂਦਾ ਰਿਹਾ ਹੈ ਕਿ ਸ਼ਬਦ 'ਭਗਤ' ਸ਼ਬਦ 'ਗੁਰੂ' ਤੋਂ ਹੇਠਾਂ ਹੈ । ਏਸੇ ਕਰਕੇ ਤਕਰਾਰ ਚਲਦੀ ਰਹੀ ਹੈ । ਜਦਕਿ ਇਹ ਸਭ ਰਾਜਨੀਤਕ ਸ਼ਾਤਰਾਂ ਦੀ ਪੈਦਾ ਕੀਤੀ ਹੋਈ ਖੇਡ ਹੈ । ਪੰਦਰਾਂ ਭਗਤ ਸਾਰੇ ਬਹੁਜਨ ਸਮਾਜ ਨਾਲ ਸਬੰਧਿਤ ਹਨ । ਬਿਪਰ ਲਈ ਇਹ ਇੱਕ ਬਹੁਤ ਖਤਰਨਾਕ ਹੈ । ਕਿਉਕਿ ਉਹਨਾਂ ਨਾਲ ਦਲਿਤਾਂ ਦਾ ਇੱਕ ਵਿਸ਼ਾਲ ਸਮੂਹ ਬਣਦਾ ਹੈ। ਬਿਪਰ ਇਹ ਸਮਝ ਗਿਆ ਹੈ ਕਿ ਜੇ ਇਹ ਬਹੁਜਨ ਸਮਾਜ ਦੇ ਲੋਕ ਇਕੱਠੇ ਹੋ ਗਏ ਤਾਂ ਇਹ ਇੱਕ ਦਿਨ ਭਾਰਤ ਦੇ ਰਾਜੇ ਹੋਣਗੇ ਅਤੇ ਬਿਪਰ ਨੇ ਜੋ ਹੁਣ ਤੱਕ ਦਲਿਤਾਂ ਨਾਲ ਕੀਤਾ ਹੈ ਉਸਦੇ ਇਹ ਗਿਣ ਗਿਣ ਬਦਲੇ ਲੈਣਗੇ । ਇਸ ਲਈ ਹੁਣ ਇਹਨਾਂ ਸ਼ਬਦ 'ਦਲਿਤ' ਵਰਤਣ ਤੇ ਅਦਾਲਤੀ ਰੋਕ ਲਗਵਾ ਦਿੱਤੀ ਹੈ । ਇਹਨਾਂ ਨੂੰ ਚਾਨਣ ਹੋ ਗਿਆ ਹੈ ਕਿ ਇਹ ਸਾਰੀ ਸਮੱਸਿਆ ਦੀ ਜੜ੍ਹ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ । ਇਸ ਲਈ ਇਹਨਾਂ ਗੁਰੂ ਗ੍ਰੰਥ ਸਾਹਿਬ ਜੀ ਤੇ ਹੀ ਹਮਲਾ ਕਰਵਾ ਦਿੱਤਾ । ਗੁਰੂ ਗ੍ਰੰਥ ਸਾਹਿਬ ਜੀ ਦੀ ਨਿਰੋਲਤਾ ਵਿੱਚ ਗੰਧਲ ਤਾਂ ਸੁਰੂ ਤੋਂ ਹੀ ਪਾਉਣ ਦੀ ਤਾਕ ਵਿੱਚ ਰਿਹਾ ਹੈ । ਗੁਰਮਤਿ ਦੇ ਖਿਲਾਫ਼ ਸ਼ਾਤਰ ਚਾਲਾਂ ਚਲਦਾ ਆਇਆ ਹੈ ।

ਭਾਰਤ ਦੇ ਕਿਸੇ ਵੀ ਧਾਰਮਿਕ ਗ੍ਰੰਥ ਜਿਵੇਂ ਕਿ ਵੇਦ ਪੁਰਾਣ ਮਹਾਭਾਰਤ ਤੇ ਰਾਮਾਇਣ ਆਦਿ ਵਿੱਚ ਕਿਸੇ ਸ਼ੂਦਰ ਨੂੰ ਨਹੀਂ ਵਡਿਆਇਆ ਗਿਆ । ਕਹਿਣ ਨੂੰ ਤਾਂ ਕਹੀ ਜਾਂਦੇ ਹਨ ਕਿ ਰਾਮਾਇਣ ਰਿਸ਼ੀ ਬਾਲਮੀਕ ਜੀ ਦੀ ਲਿਖੀ ਹੋਈ ਹੈ ਜੋ ਕਿ ਸ਼ੂਦਰ ਸੀ । ਖੋਜਾਂ ਤੋਂ ਪਤਾ ਲੱਗਿਆ ਕਿ ਰਾਮਾਇਣ ਦਾ ਲਿਖਾਰੀ ਬਾਲਮੀਕ ਪੰਡਤ ਸੀ । ਬਾਲਮੀਕੀ ਰਾਮਾਇਣ ਵਿੱਚ ਤਾਂ ਇੱਕ ਸ਼ੂਦਰ ਸੰਭੂਕ ਦਾ ਭਗਵਾਨ ਰਾਮ ਜੀ ਨੇ ਇਸ ਲਈ ਕਤਲ ਕਰ ਦਿੱਤਾ ਸੀ ਕਿਉਕਿ ਸ਼ੂਦਰ ਸੰਭੂਕ ਰੱਬ ਦਾ ਭਗਤਾ ਸੀ । ਇਹ ਤਾਂ ਪਾੜੋ ਅਤੇ ਰਾਜ ਕਰੋ ਨੀਤੀ ਤਹਿਤ ਬਾਲਮੀਕੀ ਸਮਾਜ ਨੂੰ ਗੁਰਮਤਿ ਵਲ ਨੂੰ ਜਾਣ ਤੋਂ ਰੋਕਣ ਲਈ ਇਹਨਾਂ ਦੇ ਨਾਮ ਤੇ ਰਾਮਾਇਣ ਨੂੰ ਪ੍ਰਚਾਰਿਆ ਗਿਆ ਹੈ ।

ਗੁਰਮਤਿ ਦੇ ਇੱਕ ਪ੍ਰਸਿੱਧ ਲੇਖਕ ਗਿਆਨੀ ਗੁਰਦਿੱਤ ਸਿੰਘ ਜੀ ਨੇ ਆਪਣੀ ਪੁਸਤਕ ਮੁੰਦਾਵਣੀ ਦੇ ਪੰਨਾ ਨੰਬਰ 41 ਤੇ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਇਉ ਲਿਖਿਆ ਹੈ :-

'ਸ੍ਰੀ ਗੁਰੂ ਅਰਜਨ ਦੇਵ ਜੀ ਵਲੋਂ' ਬੀੜ ਤੇ ਸੰਪਾਦਨ ਕਾਰਜ ਦੀ ਮਹੱਤਤਾ ਉਦੋਂ ਉਭਰ ਕੇ ਸਾਹਮਣੇ ਆਉਂਦੀ ਹੈ , ਜਦੋਂ 13 ਫਰਵਰੀ 1899 ਈ: ਨੂੰ ਇੱਕ ਪਛਮੀ ਵਿਦਵਾਨ (ਮੈਕਾਲਿਫ ਸਾਹਿਬ) ਨੇ ਅਨਮਤੀ ਗ੍ਰੰਥਾਂ ਬਾਰੇ ਡੂੰਘੀ ਅਤੇ ਭਰਪੂਰ ਖ਼ੋਜ ਕਰਕੇ 'ਸ੍ਰੀ ਅਕਾਲ ਤਖ਼ਤ ਸਾਹਿਬ' ਉਤੇ ਪੰਜਾਬੀ ਵਿੱਚ ਇੱਕ ਭਾਸ਼ਣ ਪੜ੍ਹਿਆ, ਜੋ ਇਸ ਪ੍ਰਕਾਰ ਹੈ :-

ਮੈਕਾਲਿਫ ਸਾਹਿਬ ਦਾ ਭਾਸ਼ਣ " ਸਿੱਖ ਧਰਮ ਵਿੱਚ ਇੱਕ ਵੱਡਾ ਭਾਰਾ ਗੁਣ ਇਹ ਹੈ ਕਿ ਸੰਸਾਰ ਵਿੱਚ ਹੋਰਨਾਂ ਧਰਮਾਂ ਦੇ ਜੋ ਵੱਡੇ-ਵੱਡੇ ਗੁਰੂ ਹੋ ਬੀਤੇ ਹਨ, ਉਹਨਾਂ ਨੇ ਕਦੀ ਇੱਕ ਸਤਰ ਤੱਕ ਭੀ ਆਪਣੇ ਹੱਥੀਂ ਨਹੀ ਲਿਖੀ ਸੀ । ਆਪ ਵਿੱਚੋਂ ਸ਼ਾਇਦ ਕਿਸੇ-ਕਿਸੇ ਸੁਣਿਆ ਹੋਵੇਗਾ ਕਿ ਯੂਨਾਨ ਦੇਸ਼ ਦਾ ਤੱਤਵੇਤਾ, ਜਿਸਦਾ ਨਾਉ ਫੀਥੋਗੋਰਸ ਸੀ ਤੇ ਜੋ ਮਸੀਹ ਤੋਂ ਪਹਿਲੇ ਛੇਵੀ ਸਦੀ ਵਿੱਚ ਹੋਇਆ ਸੀ, ਉਸਨੇ

ਮਿਸਰ ਦੇਸ਼ ਅਤੇ ਕਈ ਹੋਰ ਪੂਰਬੀ ਦੇਸ਼ਾਂ ਦੀ ਯਾਤਰਾ ਵਿਦਿਆ ਪਾਉਣ ਲਈ ਕੀਤੀ ਸੀ । ਉਹ ਜੀਵ ਦੇ ਆਵਾਗਵਨ ਨੂੰ ਭੀ ਮੰਨਦਾ ਸੀ ਅਰ ਉਸਦੇ ਬਹੁਤ ਸਾਰੇ ਚੇਲੇ ਬਣ ਗਏ ਸਨ ਅਤੇ ਇਤਿਹਾਸ ਵਿੱਚ ਉਹ ਬਹੁਤ ਹੀ ਪ੍ਰਸਿੱਧ ਹੋ ਚੁੱਕਿਆ ਹੈ, ਪਰ ਉਸਨੇ ਇੱਕ ਸਤਰ ਭੀ ਆਪਣੇ ਹੱਥੀ ਲਿਖ ਕੇ ਨਾ ਛੱਡੀ, ਜਿਸ ਕਰਕੇ ਅਸੀ ਭੀ ਜਾਣ ਲੈਂਦੇ ਕਿ ਇਹ ਉਸਦੇ ਨਿਯਮ ਸਨ । ਇਸ ਸੰਸਾਰ ਵਿੱਚ ਦੂਸਰਾ ਵੱਡਾ ਉਸਤਾਦ ਸੁਕਰਾਤ ਸੀ ਜੋ ਮਸੀਹ ਤੋਂ ਪੰਜ ਸੌ ਵਰੇ ਪਹਿਲਾਂ ਯੂਨਾਨ ਦੇਸ਼ ਵਿੱਚ ਇੱਕ ਵੱਡਾ ਧਾਰਮਿਕ ਮਹਾਤਮਾ ਪ੍ਰਸਿੱਧ ਹੋਇਆ ਸੀ । ਉਹ ਆਖਦਾ ਸੀ ਕਿ ਮੇਰੇ ਅੰਦਰ ਅਕਾਸ਼ਵਾਣੀ ਉਤਰਦੀ ਹੈ ਜੋ ਮੈਨੂੰ ਚੰਗੇ ਕਰਮਾਂ ਵਲ ਪ੍ਰੇਰਦੀ ਹੈ ਤੇ ਮੰਦੇ ਕਰਮਾਂ ਤੋਂ ਹਟਾਉਂਦੀ ਹੈ । ਪਰ, ਉਹ ਭੀ ਆਪਣਾ ਪਿੱਛੇ ਇੱਕ ਵਾਕ ਅਜੇਹਾ ਲਿਖ ਕੇ ਨਾ ਛੱਡ ਗਿਆ ; ਜਿਸ ਤੋਂ ਉਸਦਾ ਆਸ਼ਯਾ ਅਰਦਾਸ ਉਸਦੇ ਧਰਮ ਨਿਯਮਾਂ ਦੀ ਸਿੰਮਰਤੀ ਬਣੀ ਰਹਿੰਦੀ । ਜੁ ਕੁੱਝ ਉਸਦੀ ਸਿੱਖਿਆ ਪ੍ਰਗਟ ਹੈ ਉਹ ਭੀ ਉਹਦੇ ਚੇਲੇ 'ਅਫਲਾਤੂਨ' ਦੀ ਰਾਹੀਂ ਹੀ ਪ੍ਰਸਿੱਧ ਹੋਈ ਹੈ । ਉਪਰੰਤ, ਇਸ ਭਾਰਤ ਵਰਸ਼ ਵਿੱਚ ਵੱਡਾ ਧਾਰਮਿਕ ਗੁਰੂ ਬੁੱਧ ਹੋਇਆ ਸੀ । ਉਸਨੇ ਭੀ ਕਦੀ ਆਪਣੇ ਹੱਥੀਂ ਇੱਕ ਸਤਰ ਤੱਕ ਨਹੀ ਲਿਖੀ । ਫੇਰ ਇਸ ਤੋਂ ਪਿੱਛੋਂ ਬੜਾ ਪ੍ਰਸਿੱਧ ਧਾਰਮਿਕ ਗੁਰੂ 'ਮਸੀਹਾ' ਹੋਇਆ ਸੀ, ਉਸਨੇ ਭੀ ਕਦੇ ਕੋਈ ਇੱਕ ਅੱਖਰ ਸਾਰਖਾ ਨਹੀ ਲਿਖਿਆ ਸੀ । ਇਸ ਦੀਆਂ ਸਿਖਿਆਵਾਂ ਭੀ 'ਅੰਜੀਲ' ਨਾਮੇ ਪੋਥੀ ਰਾਹੀਂ ਹੀ ਹੋਈਆਂ ਸਨ, ਜੋ ਮੂਲ ਰੂਪ ਵਿੱਚ ਹਿਬ੍ਰੂ ਭਾਸ਼ਾ ਵਿੱਚ ਹੈ, ਜਿਸਦਾ ਸਵਾਰਿਆ ਰੂਪ 'ਅੰਗਰੇਜੀ' ਵਿੱਚ ਮਿਲਦਾ ਹੈ । ਪ੍ਰੰਤੂ, ਸਿੱਖਾਂ ਦੇ ਧਾਰਮਿਕ ਗੁਰੂ ਇਹਨਾਂ ਸਭਨਾਂ ਤੋਂ ਵਿਲੱਖਣ ਹੋਏ ਹਨ, ਕਿਉਂ ਜੋ

ਉਹਨਾਂ ਨੇ ਆਪਣੇ ਧਰਮ ਦੇ ਨਿਯਮਾਂ ਨੂੰ ਆਪ ਲਿਖਿਆ ਤੇ 'ਸਤਯ ਉਪਦੇਸ਼ਾਂ' ਦਾ ਸੰਗ੍ਰਹਿ 'ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ' ਆਪ ਵਾਸਤੇ ਰਚ ਗਏ । ਇਸ ਗੱਲ ਵਿੱਚ ਸਿੱਖਾਂ ਦਾ ਮਤ ਸਭ ਤੋਂ ਵਧ ਕੇ ਹੈ " ਇਸ ਤਰਾਂ ਦੇ ਦੁਨੀਆਂ ਦੇ ਸਭ ਤੋਂ ਵਧੀਆ ਧਾਰਮਿਕ ਗ੍ਰੰਥ ਵਿੱਚ ਭਾਰਤੀ ਸ਼ੂਦਰ ਭਗਤ ਰਵਿਦਾਸ ਜੀ ਦੇ 40 ਸ਼ਬਦ ਸੁਸ਼ੋਭਿਤ ਹਨ । ਗੁਰੂ ਗ੍ਰੰਥ ਸਾਹਿਬ ਜੀ ਅੱਗੇ ਸਾਰੀ ਦੁਨੀਆਂ ਨਮਸਕਾਰ ਕਰਦੀ ਹੈ । ਇਹਨਾਂ ਸ਼ਬਦਾਂ ਵਿੱਚ ਹੀ ਦੁਨੀਆਂ ਦੇ ਸੋਹਣੇ ਲੋਕਾਂ ਲਈ ਸੋਹਣੇ ਦੇਸ਼ ਦਾ ਸੰਕਲਪ ਭੀ ਕੀਤਾ ਹੋਇਆ ਹੈ । ਉਸ ਸ਼ਬਦ ਵਿੱਚ ਭਗਤ ਰਵਿਦਾਸ ਜੀ ਨੇ ਆਪਣੇ ਦੇਸ਼ ਦਾ ਨਾਮ ਬੇਗਮਪੁਰਾ ਕਿਹਾ ਹੈ । ਉਸ ਦੇਸ਼ ਵਿੱਚ ਕੋਈ ਦੁੱਖ ਤਕਲੀਫ਼ ਨਹੀ ਹੋਏਗਾ। ਉੱਥੇ ਕੋਈ ਟੈਕਸ ਨਹੀ ਹੋਏਗਾ । ਉੱਥੇ ਸਭ ਦੀ ਜਾਨ ਮਾਲ ਦੀ ਰਾਖੀ ਹੋਵੇਗੀ । ਨਾ ਕੋਈ ਤਰਸ ਦਾ ਪਾਤਰ ਬਣੇਗਾ । ਉਹ ਮੇਰਾ ਦੇਸ਼ ਜਾਂ ਵਤਨਗਾਹ ਖੂਬ ਹੋਏਗੀ ਜਾਂ ਸਭ ਤੋਂ ਵਧੀਆ ਹੋਏਗੀ ਕਿਉਂਕਿ ਉੱਥੇ ਸਾਰਿਆਂ ਦਾ ਭਲਾ ਕੀਤਾ ਜਾਏਗਾ । ਉੱਥੋਂ ਦੀ ਸਰਕਾਰ ਭੀ ਪੱਕੀ ਹੋਏਗੀ । ਉੱਥੇ ਕੋਈ ਉਚ ਨੀਚ ਜਾਂ ਦੋਮ ਸੋਮ ਨਹੀਂ ਹੋਏਗਾ । ਆਬਾਦੀ ਦੇ ਲੋਕ ਇਕ ਦਮ ਸਿਹਤਮੰਦ ਤੇ ਵਧੀਆ ਹੋਣਗੇ । ਉੱਥੇ ਸਾਰੇ ਈ ਧਨੀ ਤੇ ਮਸਹੂਰੀ ਲੋਕ ਵਸਦੇ ਹੋਣਗੇ । ਜਿਉ ਜਿਉ ਕੋਈ ਉਸ ਦੇਸ਼ ਦੀ ਸੈਰ ਕਰੇਗਾ ਤਿਉ ਤਿਉ ਉਹਨੂੰ ਸੁਆਦ ਆਉਂਦਾ ਜਾਏਗਾ । ਕੋਈ ਰੋਕਣ ਟੋਕਣ ਵਾਲਾ ਭੀ ਨਹੀਂ ਹੋਏਗਾ । ਕੋਈ ਆਈ ਡੀ ਪਰੂਫ ਆਦਿ ਨਹੀਂ ਪੁੱਛੇਗਾ । ਇਸ ਤਰਾਂ ਦਾ ਹੋਵੇਗਾ ਖਲਾਸ ਜਾਂ ਸ਼ੁੱਧ ਦੇਸ਼ !! ਇਸ ਤਰਾਂ ਦੇ ਦੇਸ਼ ਦੇ ਮਾਲਕ ਸਾਡੇ ਪਰਮ ਮਿੱਤਰ ਹਨ । ਇਹ ਸਾਰਾ ਕੁੱਝ ਭਗਤ ਰਵਿਦਾਸ ਜੀ ਦਾ ਇਸ ਸ਼ਬਦ ਵਿੱਚ ਇਉ ਫੁਰਮਾਇਆ ਹੈ :-

ਬੇਗਮ ਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥ ਨ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥ ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥ ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥ ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥੨॥ ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ਮਹਰਮ ਮਹਲ ਨ ਕੋ ਅਟਕਾਵੈ ॥ ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥ ।। (345)

ਆਓ ਜਰਾ ਗੁਰਬਾਣੀ ਦੇ ਚਾਨਣ ਵਿੱਚ ਇਹ ਪਤਾ ਲਗਾਈਏ ਕਿ 'ਭਗਤ' ਅਤੇ 'ਗੁਰੂ' ਵਿੱਚ ਕੀ ਫਰਕ ਹੈ ? ਪਹਿਲੀ ਗੱਲ ਤਾਂ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਬਹੁਤ ਹੀ ਸਤਿਕਾਰ ਸਹਿਤ ਸਾਫ ਲਿਖਿਆ ਹੋਇਆ ਹੈ

'ਬਾਣੀ ਭਗਤ ਰਵਿਦਾਸ ਜੀਓ ਕੀ' ਭਗਤ ਰਵਿਦਾਸ ਜੀ ਦੇ 40 ਸ਼ਬਦ 19 ਰਾਗਾਂ ਵਿੱਚ ਸੁਸ਼ੋਭਤ ਹਨ । ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਗੁਰੂ ਅਰਜਨ ਸਾਹਿਬ ਜੀ ਨੇ ਕੀਤੀ ਹੈ । ਪੂਰੇ ਗੁਰੂ ਗ੍ਰੰਥ ਸਾਹਿਬ ਜੀ ਵਿੱਚ 5872 ਸ਼ਬਦ 31 ਰਾਗਾਂ ਵਿੱਚ ਹਨ । 36 ਮਹਾਂਪੁਰਸ਼ਾਂ ਦੀ ਲਿਖੀ ਹੋਈ ਹੈ । ਜਿਨਾਂ ਵਿੱਚ 6 ਗੁਰੂ ਸਾਹਿਬਾਨ, 15 ਭਗਤ, 11 ਭੱਟ ਅਤੇ ਚਾਰ ਗੁਰਸਿੱਖਾਂ ਦੀ ਬਾਣੀ ਹੈ । ਪੰਜਵੇਂ ਪਾਤਸ਼ਾਹ ਗੁਰੂ ਅਰਜਨ ਸਾਹਿਬ ਜੀ ਦੇ 2218 ਸ਼ਬਦ 30 ਰਾਗਾਂ ਵਿੱਚ ਲਿਖੇ ਹਨ । ਗੁਰੂ ਅਰਜਨ ਸਾਹਿਬ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਕ ਨੰਬਰ 1385 ਉਪਰ ਗੁਰੂ ਨਾਨਕ ਸਾਹਿਬ ਜੀ ਦੀ ਸਿਫਤ ਸਲਾਹ ਵਿੱਚ 9(ਨੌਂ) ਸਵਯਾਂ ਦੀ ਰਚਨਾ ਹੈ । ਪਹਿਲੇ ਚਾਰ ਸਵਯੇ ਗੁਰੂ ਨਾਨਕ ਸਾਹਿਬ ਜੀ ਬਾਰੇ ਇਉ ਲਿਖਿਆ ਹੈ :- ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ।। ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ।। ਭਾਵ :- ਦਾਸ ਨਾਨਕ ਤੇਰੇ ਦਰਵਾਜ਼ੇ ਤੇ ਤੁਲੇ ਹੋਏ ਤੇ ਇੱਕ ਮਿੱਕ ਹੋਏ ਭਗਤ ਨੂੰ ਇੱਕ ਜੀਭ ਨਾਲ ਕਿਵੇਂ ਬਿਆਨ ਕਰ ਸਕਦਾ ਹੈ । ਹਾਂ ਇਤਨਾ ਕਹਿ ਸਕਦਾ ਹਾਂ ਕਿ ਮੈ ਉਸ ਤੋਂ ਸਦਾ ਕੁਰਬਾਨ ਹਾਂ । ਪੂਰਾ ਸਵਯਾਂ ਇਹ ਹੈ :

ਸਵਯੇ ਸ੍ਰੀ ਮੁਖਬਾਕ ਮਹਲਾ ੫ ।।

ਆਦਿ ਪੁਰਖ ਕਰਤਾਰ ਕਰਣ ਕਾਰਣ ਸਭ ਆਪੇ ॥ ਸਰਬ ਰਹਿਓ ਭਰਪੂਰਿ ਸਗਲ ਘਟ ਰਹਿਓ ਬਿਆਪੇ ॥ ਬ੍ਯਾਪਤੁ ਦੇਖੀਐ ਜਗਤਿ ਜਾਨੈ ਕਉਨੁ ਤੇਰੀ ਗਤਿ ਸਰਬ ਕੀ ਰਖ੍ਯਾ ਕਰੈ ਆਪੇ ਹਰਿ ਪਤਿ ॥ ਅਬਿਨਾਸੀ ਅਬਿਗਤ ਆਪੇ ਆਪਿ ਉਤਪਤਿ ॥ ਏਕੈ ਤੂਹੀ ਏਕੈ ਅਨ ਨਾਹੀ ਤੁਮ ਭਤਿ ॥ ਹਰਿ ਅੰਤੁ ਨਾਹੀ ਪਾਰਾਵਾਰੁ ਕਉਨੁ ਹੈ ਕਰੈ ਬੀਚਾਰੁ ਜਗਤ ਪਿਤਾ ਹੈ ਸ੍ਰਬ ਪ੍ਰਾਨ ਕੋ ਅਧਾਰੁ ॥ ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥ ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥ ਇਹਨਾਂ ਸਵਯਾਂ ਤੋਂ ਸਿੱਧ ਹੋਇਆ ਕਿ ਭਗਤ ਤੇ ਰੱਬ ਵਿੱਚ ਕੋਈ ਫਰਕ ਨਹੀ ਹੈ ।

ਫੋਨ :- 9914701469/ 7889073917

**********

*ਸਫ਼ਾ 21 ਦਾ ਬਾਕੀ*

ਗੁਰਬਾਣੀ ਦੇ ਉਪਦੇਸ਼ ਹਨ:-

ਨਾਉ ਪ੍ਰਭਾਤੇ ਸਬਦਿ ਧਿਆਈਐ ਛੋਡਹੁ ਦੁਨੀ ਪਰੀਤਾ॥

ਪ੍ਰਣਵਤਿ ਨਾਨਕ ਦਾਸਨਿ ਦਾਸਾ ਜਗ ਹਾਰਿਆ ਤਿਨਿ ਜੀਤਾ॥ (ਅੰਗ 1329)

**ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥**
**ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥**

(ਅੰਗ 487)

**ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥**
**ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥**

(ਅੰਗ 658-59)

ਪ੍ਰੇਮ ਮਾਲਕਾ ਦਾ ਹੈ, ਮੰਗਤਿਆਂ ਦਾ ਨਹੀਂ ਦੇਵੋਗੇ ਤਾਂ ਬਹੁਤ ਮਿਲੇਗਾ ਪਰ ਕਿਸੇ ਕੋਲੋਂ ਲੈਣ ਦੀ ਇੱਛਾ ਹੀ ਜ਼ਹਿਰ ਘੋਲ ਦੇਵੇਗੀ। ਵੇਖਿਆ ਜਾਵੇ ਤਾਂ ਸਾਡਾ ਪ੍ਰੇਮ ਹੰਕਾਰ ਨੂੰ ਹੀ ਸਜਾਉਂਦਾ ਹੈ। ਜਿਸ ਨਾਲ ਅਸੀਂ ਪ੍ਰੇਮ ਕਰਦੇ ਹਾਂ ਉਸ ਉਪਰ ਇਵੇਂ ਰੋਹਬ ਪਾਉਂਦੇ ਹਾਂ ਜਿਵੇਂ ਉਸ ਉਪਰ ਕੋਈ ਅਹਿਸਾਨ ਕਰ ਰਹੇ ਹਾਂ। ਅਸੀਂ ਮਾਲਕ ਹਾਂ ਤੇ ਉਹ ਸਾਡਾ ਸੇਵਾਦਾਰ ਹੈ ਤੇ ਉਸ ਨੂੰ ਸਾਡਾ ਹੁਕਮ ਮਨ ਕੇ ਚਲਣਾ ਹੀ ਚਾਹੀਦਾ ਹੈ। ਇਹ ਸੱਚਾ ਪ੍ਰੇਮ ਨਹੀਂ ਹੈ। ਲਹੂ ਨਾਲ ਲਹੂ ਨਹੀਂ ਧੋਤਾ ਜਾ ਸਕਦਾ। ਵੈਰ ਤੋਂ ਨਫਰਤ ਨੂੰ ਪ੍ਰੇਮ ਨਾਲ ਹੀ ਜਿੱਤਿਆ ਜਾ ਸਕਦਾ ਹੈ। ਸਾਡੇ ਮਨ ਵਿੱਚ ਇਕ ਸਮੇਂ ਦੋ ਵਿਰੋਧੀ ਖਿਆਲ ਕਦੇ ਨਹੀਂ ਸਮਾ ਸਕਦੇ। ਜਿਸ ਮਨ ਵਿੱਚ ਸਦਾ ਪ੍ਰੇਮ ਦਾ ਵਾਸਾ ਰਹੇ ਉਥੇ ਪ੍ਰੇਮ ਦਾ ਵਿਰੋਧੀ ਵੈਰ ਤੇ ਨਫਰਤ ਨਹੀਂ ਰਹਿ ਸਕਦੇ। ਪ੍ਰੇਮ ਹੀ ਮੇਲਣਹਾਰ ਹੈ। ਜਿਵੇਂ ਦੋ ਇੱਟਾਂ ਨੂੰ ਸੀਮੇਂਟ ਜੋੜਦਾ ਹੈ ਤੇ ਜਿਵੇਂ ਦੋ ਲਕੜੀਆਂ ਨੂੰ ਸਰੇਸ ਜੋੜਦੀ ਹੈ ਤਿਵੇਂ ਦੋ ਰੂਹਾਂ ਨੂੰ ਆਪਸ ਵਿੱਚ ਜੋੜਨ ਵਾਲਾ ਮਸਾਲਾ ਪ੍ਰੇਮ ਹੀ ਹੈ।

*98140-07847*

**********

## ਦਿਲ ਦਹਿਲਾ ਦੇਣ ਵਾਲਾ ਸਾਕਾ

# ਸ੍ਰੀ ਨਨਕਾਣਾ ਸਾਹਿਬ



-ਅਮਰੀਕ ਸਿੰਘ ਸ਼ੇਰਖਾਂ

ਇਹ ਬੜੀ ਸਿਤਮ-ਜ਼ਰੀਫੀ ਹੈ ਕਿ ਸਿੱਖ ਕੌਮ ਨੇ ਜਦ ਵੀ ਆਪਣੇ ਹੱਕ ਮੰਗੇ ਤਾਂ ਇਸਨੂੰ ਅਕਸਰ ਖੂਨ ਦੀਆਂ ਨਦੀਆਂ ਚੋਂ ਹੀ ਲੰਘਣਾ ਪਿਆ। ਬੇਸ਼ੱਕ ਗੁਰੂ ਨਾਨਕ ਪਾਤਸ਼ਾਹ ਨੇ ਸਮੁੱਚੇ ਸੰਸਾਰ ਨੂੰ ਆਪਣਾ ਪਰਿਵਾਰ ਮੰਨਦਿਆਂ 'ਸਰਬੱਤ ਦੇ ਭਲੇ' ਦਾ ਅਦੁੱਤੀ ਸੰਕਲਪ ਦਿੱਤਾ ਪਰ ਸਮਾਂ ਪਾ ਕੇ ਉਹਨਾਂ ਦੇ ਆਪਣੇ ਜਨਮ ਅਸਥਾਨ ਉੱਪਰ ਹੀ ਐਸੇ ਲੋਕ ਕਾਬਜ਼ ਹੋ ਗਏ ਜਿਹੜੇ 'ਗਲੀਂ ਅਸੀ ਚੰਗੀਆ ਆਚਾਰੀ ਬੁਰੀਆਹ' ਦੀ ਸਾਖਸ਼ਾਤ ਤਸਵੀਰ ਸਨ। ਮਹਾਰਾਜਾ ਰਣਜੀਤ ਸਿੰਘ ਦੇ ਅਕਾਲ-ਚਲਾਣੇ ਤੋਂ ਬਾਦ ਅੰਗਰੇਜ਼ਾਂ ਦੀ ਸਰਪ੍ਰਸਤੀ ਅਧੀਨ ਸਿੱਖ ਗੁਰਧਾਮਾਂ ਉੱਪਰ ਇੱਕ ਐਸੀ ਜਮਾਤ ਨੇ ਕਬਜ਼ਾ ਜਮਾ ਲਿਆ ਜੋ ਗੁਰਮਤਿ ਸਿਧਾਂਤਾਂ ਤੋਂ ਮੂਲੋਂ ਹੀ ਕੋਰੀ ਤੇ ਐਸ਼ਵਰਜ਼ ਜੀਵਨ ਜਿਊਣ ਵਾਲੀ ਪੁਜਾਰੀ ਜਮਾਤ ਸੀ।

ਐਸੀ ਹੀ ਬਿਰਤੀ ਵਾਲੇ ਇੱਕ ਪੁਰਖ ਨਰਾਇਣ ਦਾਸ ਉਰਫ ਨਰੈਣੂ ਮਹੰਤ ਦੇ ਹੱਥਾਂ ਵਿੱਚ ਵੀਹਵੀਂ ਸਦੀ ਦੇ ਪਹਿਲੇ ਦਹਾਕੇ ਵਿੱਚ ਨਨਕਾਣਾ ਸਾਹਿਬ ਦੀ ਵਾਗਡੋਰ ਆ ਗਈ। ਗੁਰੂ ਨਾਨਕ ਪਾਤਸ਼ਾਹ ਦੀ ਜਨਮ ਭੋਇੰ 'ਰਾਇ ਭੋਇੰ ਦੀ ਤਲਵੰਡੀ' ਦੇ ਮਾਲਕ ਰਾਇ ਬੁਲਾਰ ਜੀ ਨੇ ਆਪਣੇ ਆਖਰੀ ਵਕਤ ਆਪਣੀ ਤਮਾਮ ਜਾਇਦਾਦ ਦੀ ਵਸੀਅਤ ਗੁਰੂ ਬਾਬੇ ਦੇ ਨਾਂ ਲਿਖ ਦਿੱਤੀ। ਇਸ ਪੂਰੀ ਜਾਇਦਾਦ ਦਾ ਲੇਖਾ ਜੋਖਾ ਲਾਇਆਂ ਇਹ ਜ਼ਮੀਨ ਲਗਭਗ 19000 ਏਕੜ ਦੇ ਕਰੀਬ ਬਣਦੀ ਹੈ। ਇਸ ਸਮੁੱਚੀ ਜ਼ਮੀਨ ਨੂੰ ਜੇ ਕਿਲੋਮੀਟਰਾਂ ਵਿੱਚ ਮਾਪੀਏ ਤਾਂ ਇਸਦੀ ਪੈਮਾਇਸ਼ 77 ਵਰਗ ਕਿਲੋਮੀਟਰ ਦੇ ਕਰੀਬ ਬਣਦੀ ਹੈ।

ਏਨੀ ਵੱਡੀ ਜਾਇਦਾਦ ਦਾ ਮਾਲਕ ਬਣਨ ਤੇ ਨਰੈਣੂ ਮਹੰਤ ਦਾ ਮਾਨਸਿਕ ਤਵਾਜ਼ਨ ਵਿਗੜ ਜਾਣਾ ਕੁਦਰਤੀ ਹੀ ਸੀ। ਉਸਨੇ ਗੁਰੂ-ਬਾਬੇ ਦੇ ਦਰ ਨੂੰ ਨਿਰੰਤਰ ਅਯਾਸ਼ੀ ਦਾ ਅੱਡਾ ਬਣਾਉਣਾ ਸ਼ੁਰੂ ਕਰ ਦਿੱਤਾ। ਉਸਦੇ ਆਪਣੇ ਕਈ ਵਿਆਹ ਹੋਏ ਸਨ ਤੇ ਵਿਗੜੈਲ ਰਾਜਿਆਂ-ਮਹਾਰਾਜਿਆਂ ਵਾਂਗ ਉਹ ਹਰ ਤਰ੍ਹਾਂ ਦੇ ਜਾਇਜ਼-ਨਜਾਇਜ਼ ਧੰਦੇ ਗੁਰਦੁਆਰਾ ਸਾਹਿਬ ਦੀ ਹਦੂਦ ਚ ਕਰਦਾ। ਉਹਦੀਆਂ ਇਹਨਾਂ ਕਰਤੂਤਾਂ ਨੂੰ ਦੇਖਦਿਆਂ ਸੰਗਤ ਦੀ ਆਮਦ ਵੀ ਦਿਨੋ-ਦਿਨ ਘਟਣ ਲੱਗੀ। ਇੱਥੋਂ ਤੱਕ ਕਿ ਸੰਨ 1918 ਵਿੱਚ ਇੱਕ ਸਿੱਖ ਅਫਸਰ ਆਪਣੇ ਪਰਿਵਾਰ ਸਮੇਤ ਨਨਕਾਣਾ ਸਾਹਿਬ ਦੇ ਦਰਸ਼ਨ ਕਰਨ ਆਇਆ ਤਾਂ ਸ਼ਾਮ ਨੂੰ ਰਹਿਰਾਸ ਦੇ ਵੇਲੇ ਜਦ ਬੱਚੀ ਬਾਹਰ ਵਰਾਂਡੇ ਵਿੱਚ ਬੈਠੀ ਸੀ ਤਾਂ ਨਰੈਣੂ ਮਹੰਤ ਦੇ ਗੁੰਡਿਆਂ ਨੇ ਉਸ 13 ਸਾਲਾ ਬੱਚੀ ਨੂੰ ਬੰਦੀ ਬਣਾ ਲਿਆ ਤੇ ਉਸ ਬੱਚੀ ਨਾਲ ਨਰੈਣੂ ਸਮੇਤ ਉਹਦੇ ਪਾਲੇ ਗੁੰਡਿਆਂ ਨੇ ਆਪਣਾ ਮੰਹ-ਕਾਲਾ ਕੀਤਾ। ਜਦ ਸਿੱਖ ਅਫਸਰ ਨੇ ਇਸਦਾ ਵਿਰੋਧ ਕੀਤਾ ਤਾਂ ਉਸਦੀ ਬੁਰੀ ਤਰ੍ਹਾਂ ਕੁੱਟਮਾਰ ਕੀਤੀ ਗਈ। ਬੱਚੀ ਦਾ ਬਾਪ ਸਰਕਾਰੀ ਅਫਸਰ ਹੋਣ ਦੇ ਬਾਵਜੂਦ ਮਹੰਤ ਦੇ ਖ਼ਿਲਾਫ ਕਾਰਵਾਈ ਕਰਾਉਣ ਵਿੱਚ ਅਸਮਰੱਥ ਰਿਹਾ ਕਿਉਂਕਿ ਮਹੰਤ ਦੇ ਹੱਥ ਅੰਗਰੇਜ਼ ਸਰਕਾਰ ਦੇ ਸਿਖਰਲੇ ਹੁਕਮਰਾਨਾਂ ਤੱਕ ਫੈਲੇ ਹੋਏ ਸਨ।

ਪੰਥਕ ਹਿਰਦਿਆਂ ਵਿੱਚ ਇਸ ਗੱਲ ਦਾ ਡਾਢਾ ਰੋਸ ਸੀ ਪਰ ਬਹੁਤੇ ਸਰਮਾਏਦਾਰ ਸਿੱਖ ਆਗੂ ਵੀ ਅੰਗਰੇਜ਼-ਭਗਤੀ ਵਿੱਚ ਬੁਰੀ ਤਰ੍ਹਾਂ ਅੰਨ੍ਹੇ ਹੋਏ ਪਏ ਸਨ। ਬੇਸ਼ੱਕ ਸਰਦਾਰ ਸੁੰਦਰ ਸਿੰਘ 'ਅਕਾਲੀ' ਵਰਗੇ ਦਰਵੇਸ਼ ਸਿੱਖਾਂ ਨੇ ਆਪਣੇ ਅਖਬਾਰ 'ਅਕਾਲੀ' ਵਿੱਚ ਅਜਿਹੀਆਂ ਘਟਨਾਵਾਂ ਦਾ ਡਟ ਕੇ ਵਿਰੋਧ ਕੀਤਾ ਤੇ ਇਸ ਨਰੈਣੂ ਮਹੰਤ ਦੇ ਖਿਲਾਫ ਸਿੱਖ ਜਨ-ਸਾਧਾਰਣ ਨੇ ਅਵਾਜ਼ ਉਠਾਉਣੀ ਸ਼ੁਰੂ ਕਰ ਦਿੱਤੀ।

ਸਿੱਖ ਅਫਸਰ ਦੀ ਬੇਟੀ ਨਾਲ ਹੋਏ ਜਬਰ-ਜਨਾਹ

ਵਾਲੀ ਘਟਨਾ ਦਾ ਸੇਕ ਹਾਲੇ ਠੰਢਾ ਨਹੀਂ ਸੀ ਹੋਇਆ ਕਿ ਪੂਰਨਮਾਸ਼ੀ ਦੀ ਰਾਤ ਨੂੰ ਜੜ੍ਹਾਂ ਵਾਲੇ (ਹੁਣ ਫੈਸਲਾਬਾਦ) ਤੋਂ ਅੱਧੀ ਦਰਜ਼ਨ ਦੇ ਕਰੀਬ ਸਿੱਖ ਨੌਜਵਾਨ ਬੀਬੀਆਂ ਜਦ ਨਨਕਾਣਾ ਸਾਹਿਬ ਜ਼ਿਆਰਤ ਕਰਨ ਆਈਆਂ ਤਾਂ ਦੂਰ-ਦੁਰਾਡਿਓਂ ਆਈਆਂ ਹੋਣ ਕਾਰਨ ਉਹ ਨਨਕਾਣਾ ਸਾਹਿਬ ਚ ਬਣੀ ਸਰਾਂ ਵਿੱਚ ਹੀ ਠਹਿਰ ਗਈਆਂ। ਉਹਨਾਂ ਦਾ ਗੁਰੂ-ਬਾਬੇ ਦੇ ਅਸਥਾਨ ਤੇ ਠਹਿਰਣਾ ਹੀ ਉਹਨਾਂ ਲਈ ਨਰਕ ਸਾਬਤ ਹੋ ਗਿਆ। ਮਹੰਤ ਦੇ ਗੁੰਡਿਆਂ ਨੇ ਰਾਤ ਨੂੰ ਹਰ ਬੀਬੀ ਨਾਲ ਰੱਜ ਕੇ ਜ਼ਿਆਦਤੀ ਕੀਤੀ ਤੇ ਬੜੀ ਮੁਸ਼ਕਲ ਨਾਲ ਇਹ ਬੀਬੀਆਂ ਆਪਣੀ ਜਾਨ ਬਚਾ ਕੇ ਆਪਣੇ ਘਰ ਵਾਪਸ ਪਰਤ ਸਕੀਆਂ। ਜਦ ਇਹ ਘਟਨਾ ਪੰਥਕ ਗਲਿਆਰਿਆਂ ਚ ਗੂੰਜੀ ਤਾਂ ਹਰ ਸਿੱਖ ਦਾ ਹਿਰਦਾ ਛਲਣੀ ਹੀ ਨਹੀਂ ਹੋਇਆ ਸਗੋਂ 'ਇੱਜ਼ਤਾਂ ਦੇ ਰਾਖੇ' ਕਹਾਉਣ ਵਾਲੇ ਸਿੰਘਾਂ ਦੇ ਸਿਰ ਵੀ ਸ਼ਰਮ ਨਾਲ ਨੀਵੇਂ ਹੋ ਗਏ। ਇਸ ਘਟਨਾ ਨੂੰ ਵੀ ਸਰਦਾਰ ਸੁੰਦਰ ਸਿੰਘ ਲਾਇਲਪੁਰੀ ਨੇ ਸਿੱਟਿਆਂ ਦੀ ਪ੍ਰਵਾਹ ਕਰੇ ਬਗੈਰ ਆਪਣੇ ਹਫਤਾਵਾਰੀ ਅਖਬਾਰ 'ਅਕਾਲੀ' ਵਿੱਚ ਡਟ ਕੇ ਉਭਾਰਿਆ ਤੇ ਸਿੱਖਾਂ ਨੂੰ ਇਹਨਾਂ ਅਯਾਸ਼ਾਂ ਤੋਂ ਗੁਰਧਾਮ ਆਜ਼ਾਦ ਕਰਾਉਣ ਦਾ ਸੱਦਾ ਦਿੱਤਾ।

ਚੇਤੇ ਰਹੇ ਕਿ ਸ: ਸੁੰਦਰ ਸਿੰਘ ਲਾਇਲਪੁਰੀ, ਕੰਬੋਜ ਸੰਧਾ ਖਾਨਦਾਨ ਨਾਲ ਸੰਬੰਧਿਤ ਅਤਿਅੰਤ ਜ਼ਹੀਨ ਦਿਮਾਗ ਤੇ ਦਰਵੇਸ਼ ਆਦਮੀ ਸੀ। ਉਹ ਨਨਕਾਣਾ ਸਾਹਿਬ ਦੇ ਨੇੜੇ ਹੀ ਵਸੇ ਪਿੰਡ ਬਹੋੜੂ ਦਾ ਵਸਨੀਕ ਸੀ ਤੇ ਲਾਹੌਰ ਤੋਂ 'ਅਕਾਲੀ' ਨਾਂ ਦਾ ਅਖਬਾਰ ਕੱਢਦਾ ਸੀ। ਅੰਮ੍ਰਿਤਸਰ ਦੇ ਨੇੜੇ ਵੱਸੇ ਬਹੋੜੂ ਪਿੰਡ ਤੋਂ ਹੀ ਕੁਝ ਅਗਾਂਹਵਧੂ ਕਿਸਾਨਾਂ ਨੇ ਸ਼ੇਖੂਪੁਰੇ ਦੇ ਨੇੜੇ ਬਾਰ ਦੇ ਇਲਾਕੇ ਚ ਜਾ ਕੇ ਨਵਾਂ ਪਿੰਡ ਬਹੋੜੂ ਵਸਾ ਲਿਆ ਸੀ। ਇਸ ਦਰਵੇਸ਼ ਸਿਆਸਤਾਨ ਨੇ ਹੀ ਸ਼ਹੀਦਾਂ ਦੀ ਜਥੇਬੰਦੀ 'ਅਕਾਲੀ ਦਲ' ਦੀ ਨੀਂਹ ਰੱਖੀ ਸੀ ਤੇ ਆਪਣੇ ਪਰਿਵਾਰਕ ਮੈਂਬਰਾਂ ਦੀ ਵੀ ਨਨਕਾਣਾ ਸਾਹਿਬ ਨੂੰ ਆਜ਼ਾਦ ਕਰਾਉਂਦੇ ਵਕਤ ਕੁਰਬਾਨੀ ਦਿੱਤੀ ਸੀ। ਅਜੋਕੇ ਅਕਾਲੀ ਨੇਤਾ ਉਸ ਦਰਵੇਸ਼ ਦੇ ਕਦਮਾਂ ਵਰਗੇ ਵੀ ਨਹੀਂ। ਖਾਲਸਾ ਸਕੂਲ ਲਾਇਲਪੁਰ ਜਿਸਦੀ ਤਰਜ਼ ਤੇ ਬਾਦ ਵਿੱਚ ਜਲੰਧਰ ਚ 'ਲਾਇਲਪੁਰ ਖਾਲਸਾ ਕਾਲਜ' ਜਲੰਧਰ ਬਣਿਆ,ਇਹਨਾਂ ਸਭਨਾਂ ਅਦਾਰਿਆਂ ਮਗਰ ਸੋਚ ਏਸੇ ਮਹਾਂਪੁਰਸ਼ ਦੀ ਸੀ। ਅੱਜ ਦੇ ਅੰਗਰੇਜ਼ੀ ਦੇ ਵੱਡੇ ਅਖਬਾਰ 'ਹਿੰਦੁਸਤਾਨ ਟਾਈਮਜ਼' ਦਾ ਬਾਨੀ ਚੇਅਰਮੈਨ ਵੀ ਸੁੰਦਰ ਸਿੰਘ ਲਾਇਲਪੁਰੀ ਹੀ ਸੀ। ਬੇਸ਼ੱਕ ਸਮਾਂ ਪਾ ਕੇ ਇਹ ਸਭ ਅਦਾਰੇ ਪੰਥਕ ਸਫਾਂ ਤੋਂ ਦੂਰ ਹੋ ਗਏ।

ਖੈਰ, ਸਭ ਤੋਂ ਪਹਿਲਾਂ ਲਾਹੌਰ ਵਿਖੇ 'ਅਕਾਲੀ' ਅਖਬਾਰ ਦੇ ਦਫਤਰ ਵਿੱਚ ਸਿੱਖ ਆਗੂਆਂ ਦੀਆਂ ਮੀਟਿੰਗਾਂ ਨਰੈਣੂ ਮਹੰਤ ਦੇ ਖਿਲਾਫ ਹੋਣ ਲੱਗੀਆਂ। ਏਸੇ ਸਮੇਂ ਸਿੱਖ ਗੁਰਧਾਮਾਂ ਨੂੰ ਆਜ਼ਾਦ ਕਰਾਉਣ ਲਈ ਸ਼੍ਰੋਮਣੀ ਕਮੇਟੀ ਦੇ ਰੂਪ ਵਿੱਚ ਬਹੁਤ ਸਾਰੇ ਪੰਥਕ ਆਗੂਆਂ ਨੇ ਆਪਣੀਆਂ ਸੇਵਾਵਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ ਸਨ। ਜਥੇਦਾਰ ਕਰਤਾਰ ਸਿੰਘ ਝੱਬਰ, ਲਛਮਣ ਸਿੰਘ ਧਾਰੋਵਾਲੀ, ਹਰਬੰਸ ਸਿੰਘ ਅਟਾਰੀ ਆਦਿਕ ਅਨੇਕਾਂ ਆਗੂ ਮੂਹਰਲੀ ਕਤਾਰ ਵਿੱਚ ਵਿਚਰ ਰਹੇ ਸਨ। ਸ਼ੇਖੂਪੁਰੇ ਦੇ ਨੇੜੇ ਵਸੇ ਧਾਰੋਵਾਲੀ ਪਿੰਡ ਦੇ ਰਹਿਣ ਵਾਲੇ ਸ: ਲਛਮਣ ਸਿੰਘ ਦੇ ਨਗਰ ਵਿੱਚ ਅਕਤੂਬਰ 1920 ਨੂੰ ਨਰੈਣੂ ਮਹੰਤ ਦੇ ਖਿਲਾਫ ਇੱਕ ਵੱਡੀ ਕਾਨਫਰੰਸ ਹੋਈ ਜਿਸ ਵਿੱਚ ਪੰਥਕ ਬੁਲਾਰਿਆਂ ਨੇ ਨਨਕਾਣਾ ਸਾਹਿਬ ਨੂੰ ਨਰਾਇਣ ਦਾਸ ਤੇ ਉਹਦੇ ਗੁੰਡਿਆਂ ਤੋਂ ਆਜ਼ਾਦ ਕਰਾਉਣ ਦੀ ਅਪੀਲ ਕੀਤੀ। ਉਧਰ ਮਹੰਤ ਨੇ ਵੀ ਆਪਣੀ ਬਾਦਸ਼ਾਹਤ ਕਾਇਮ ਰੱਖਣ ਲਈ ਅਨੇਕਾਂ ਪਸ਼ਤੂਨ ਪਠਾਣਾਂ ਨੂੰ ਵੀਹ ਰੁਪਏ ਮਹੀਨੇ ਤੇ ਭਰਤੀ ਕਰਨਾ ਸ਼ੁਰੂ ਕਰ ਦਿੱਤਾ। ਨਾਲ ਦੀ ਨਾਲ ਅੰਗਰੇਜ਼ ਹਾਕਮਾਂ ਨਾਲ ਵੀ ਨੇੜਤਾ ਵਧਾਉਣੀ ਸ਼ੁਰੂ ਕਰ ਦਿੱਤੀ। ਅਨੇਕਾਂ ਪ੍ਰਕਾਰ ਦਾ ਅਸਲਾ ਵੀ ਜਮ੍ਹਾਂ ਕਰ ਲਿਆ।

ਜਦ ਪੰਥਕ ਆਗੂਆਂ ਨੂੰ ਨਰੈਣੂ ਦੀ ਇਸ ਹਰਕਤ ਦਾ ਪਤਾ ਲੱਗਾ ਤਾਂ ਉਹਨਾਂ ਨੇ ਹਰ ਪ੍ਰਕਾਰ ਦੇ ਕੂਟਨੀਤਕ ਯਤਨ ਆਰੰਭੇ ਤਾਂ ਜੋ ਕਿਸੇ ਵੀ ਪ੍ਰਕਾਰ ਦੇ ਖੂਨ-ਖਰਾਬੇ ਤੋਂ ਬਚਿਆ ਜਾ ਸਕੇ। ਇੱਥੋਂ ਤੱਕ ਕਿ ਮਹਾਰਾਜਾ ਪਟਿਆਲਾ ਨੇ ਵੀ ਮਹੰਤ ਨੂੰ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਪੰਥਕ ਕਮੇਟੀ ਹਵਾਲੇ ਕਰਨ ਦੀ ਰਾਇ ਦਿੱਤੀ ਪਰ ਮਹੰਤ ਹੱਥੀਂ ਆਇਆ ਰਾਜ-ਭਾਗ ਕਿਸੇ ਵੀ ਤਰ੍ਹਾਂ ਛੱਡਣ ਤੋਂ ਇਨਕਾਰੀ ਸੀ। ਆਖਰ ਪੰਥਕ ਕਮੇਟੀ ਨੂੰ ਸੂਚਨਾ ਮਿਲੀ ਕਿ ਮਹੰਤ 20 ਫਰਵਰੀ ਨੂੰ ਲਾਹੌਰ ਕਿਸੇ ਕੰਮ ਜਾ ਰਿਹਾ ਹੈ ਸੋ ਇਸਦਾ ਫਾਇਦਾ ਉਠਾਉਂਦੇ ਹੋਏ ਇੱਕ ਵੱਡਾ ਜਥਾ ਜਥੇਦਾਰ ਕਰਤਾਰ ਸਿੰਘ ਝੱਬਰ ਤੇ ਲਛਮਣ ਸਿੰਘ ਧਾਰੋਵਾਲੀ ਦੀ ਅਗਵਾਈ ਹੇਠ 20 ਫਰਵਰੀ ਨੂੰ ਨਨਕਾਣਾ ਸਾਹਿਬ ਪਹੁੰਚੇ ਤੇ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਆਪਣੇ ਹੱਥਾਂ ਵਿੱਚ ਲੈ ਲਵੇ।

ਏਸੇ ਯੋਜਨਾ ਤਹਿਤ ਭਾਈ ਲਛਮਣ ਸਿੰਘ ਧਾਰੋਵਾਲੀ ਤੇ ਭਾਈ ਟਹਿਲ ਸਿੰਘ ਨਿਜ਼ਾਮਪੁਰਾ ਆਪੋ ਆਪਣੇ ਜਥੇ ਲੈ ਕੇ 19 ਫਰਵਰੀ ਦੀ ਰਾਤ ਨੂੰ ਚੰਦਰ ਕੋਟ ਦੀ ਨਹਿਰੀ ਝਾਲ ਤੇ ਪਹੁੰਚ ਗਏ। ਭਾਈ ਲਛਮਣ ਸਿੰਘ ਦੇ ਜਥੇ ਵਿੱਚ 23 ਦੇ ਕਰੀਬ ਮਰਜੀਵੜੇ ਸਨ ਜਦ ਕਿ ਸ: ਟਹਿਲ ਸਿੰਘ ਦੇ ਜਥੇ ਦੀ ਗਿਣਤੀ ਡੇਢ ਸੌ ਤੋਂ ਕੁਝ ਵਧੀਕ ਮੰਨੀ ਜਾਂਦੀ ਹੈ। ਇਹ ਸਾਰੇ ਸਿੰਘ ਸ਼ੇਖੂਪੁਰੇ ਦੇ ਨੇੜਲੇ ਕੰਬੋਜ ਖਾਨਦਾਨ ਦੀ ਬਹੁਤਾਤ ਵਾਲੇ ਪਿੰਡਾਂ ਨਿਜ਼ਾਮਪੁਰ ਦੇਵਾ ਸਿੰਘ, ਨਿਜ਼ਾਮਪੁਰ ਮੂਲਾ ਸਿੰਘ, ਚੇਲੇ ਵਾਲਾ, ਬਹੋੜੂ, ਥੇਥੀਆਂ, ਡੱਲਾ ਚੰਦ ਸਿੰਘ ਆਦਿ ਦੇ ਵਸਨੀਕ ਸਨ। ਚੰਦਰ ਕੋਟ ਦੀ ਝਾਲ 'ਤੇ ਹੀ ਜਥੇਦਾਰ ਕਰਤਾਰ ਸਿੰਘ ਝੱਬਰ ਨੇ ਆਪਣਾ ਵੱਡਾ ਜਥਾ ਲੈ ਕੇ ਪਹੁੰਚਣਾ ਸੀ ਪਰ ਉਹ ਇੱਥੇ ਪਹੁੰਚ ਨਾ ਸਕੇ। ਜਥੇਦਾਰ ਲਛਮਣ ਸਿੰਘ ਨੇ ਉਹਨਾਂ ਦਾ ਇੰਤਜ਼ਾਰ ਕਰਨ ਲਈ ਕਿਹਾ ਪਰ ਸ: ਟਹਿਲ ਸਿੰਘ ਨਿਜ਼ਾਮਪੁਰਾ ਦਾ ਕਹਿਣਾ ਸੀ ਕਿ ਉਹ ਮੋਰਚਾ ਫਤਿਹ ਕਰਨ ਦੀ ਅਰਦਾਸ ਕਰ ਕੇ ਘਰੋਂ ਤੁਰੇ ਹਨ, ਇਸ ਲਈ ਉਹ ਜਥੇਦਾਰ ਕਰਤਾਰ ਸਿੰਘ ਦੇ ਇੰਤਜ਼ਾਰ ਵਿੱਚ ਅਗਲਾ ਦਿਨ ਜ਼ਾਇਆ ਨਹੀਂ ਜਾਣ ਦੇਣਾ ਚਾਹੁੰਦੇ।

ਖੈਰ, ਜਥਾ ਨਨਕਾਣਾ ਸਾਹਿਬ ਵੱਲ ਰਵਾਨਾ ਹੋ ਪਿਆ। ਪਹੁ ਫੁਟਦਿਆਂ ਤੱਕ ਸਾਰੇ ਨਨਕਾਣਾ ਸਾਹਿਬ ਦੇ ਬਾਹਰ ਇੱਟਾਂ ਦੇ ਭੱਠੇ ਦੇ ਨਜ਼ਦੀਕ ਪਹੁੰਚ ਗਏ। ਇੱਥੇ ਹੀ ਚੌਧਰੀ ਪਾਲ ਸਿੰਘ ਲਾਇਲਪੁਰੀ ਨੇ ਸ: ਲਛਮਣ ਸਿੰਘ ਧਾਰੋਵਾਲੀ ਨੂੰ ਜੱਫਾ ਮਾਰ ਕੇ ਅੱਗੇ ਨਾ ਵਧਣ ਦੀ ਬੇਨਤੀ ਕੀਤੀ ਕਿਉਂ ਕਿ ਉਹ ਨਰੈਣੂ ਮਹੰਤ ਦੇ ਸਾਰੇ ਮਨਸੂਬੇ ਅੱਖੀਂ ਵੇਖ ਆਇਆ ਸੀ ਤੇ ਉਸਨੇ ਜਥੇਦਾਰ ਕਰਤਾਰ ਸਿੰਘ ਝੱਬਰ ਨੂੰ ਵੀ ਸਾਰੇ ਹਾਲਾਤ ਤੋਂ ਜਾਣੂੰ ਕਰਵਾ ਦਿੱਤਾ ਸੀ। ਸ: ਟਹਿਲ ਸਿੰਘ ਨੇ ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਚ ਕੀਤੀ ਅਰਦਾਸ ਦਾ ਵਾਸਤਾ ਪਾ ਕੇ ਪਾਲ ਸਿੰਘ ਲਾਇਲਪੁਰੀ ਨੂੰ ਪਿੱਛੇ ਹਟਾ ਦਿੱਤਾ। ਅੱਗੇ ਨਨਕਾਣਾ ਸਾਹਿਬ ਦੀ ਦਰਸ਼ਨੀ ਡਿਊਢੀ ਦੇ ਬਾਹਰ ਘੋੜਸਵਾਰ ਸ: ਰਾਮ ਸਿੰਘ ਵੀ ਬਦਲੇ ਹਾਲਾਤਾਂ ਮੁਤਾਬਕ ਜਥੇਦਾਰ ਕਰਤਾਰ ਸਿੰਘ ਝੱਬਰ ਦਾ ਲਿਖਤੀ ਫੁਰਮਾਨ ਲੈ ਕੇ ਪਹੁੰਚ ਗਿਆ। ਉਸਨੇ ਵੀ ਜਥੇ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਪਰ ਸ: ਟਹਿਲ ਸਿੰਘ ਦਾ ਇੱਕੋ ਜਵਾਬ ਸੀ 'ਸਿਰ ਤੇ ਕੱਫਣ ਬੰਨ੍ਹ ਕੇ ਤੁਰੇ ਹਾਂ, ਜਾਂ ਤਾਂ ਨਨਕਾਣਾ ਸਾਹਿਬ ਅੱਜ ਆਜ਼ਾਦ ਹੋਊ, ਜਾਂ ਸ਼ਹੀਦੀ ਪਾਵਾਂਗੇ।'

ਆਖਰ ਸੁਬਾਹ ਪੰਜ ਕੁ ਵਜੇ ਅੰਮ੍ਰਿਤ ਵੇਲੇ ਪਹੁ-ਫੁਟਾਲੇ ਦੇ ਵਕਤ ਜਥਾ ਜੈਕਾਰੇ ਗਜਾਉਂਦਾ ਬੜੀ ਤੇਜ਼ੀ ਨਾਲ ਦਰਸ਼ਨੀ ਡਿਊਢੀ ਚੋਂ ਅੰਦਰ ਦਾਖਲ ਹੋ ਗਿਆ। ਉਧਰ ਨਰੈਣੂ ਮਹੰਤ ਦੇ ਗੁੰਡੇ ਵੀ ਸਤਰਕ ਹੋ ਗਏ। ਉਹਨਾਂ ਨੇ ਦਰਸ਼ਨੀ ਡਿਊਢੀ ਦੇ ਗੇਟ ਬੰਦ ਕਰ ਦਿੱਤੇ। ਭਾਈ ਲਛਮਣ ਸਿੰਘ ਧਾਰੋਵਾਲੀ ਗੁਰਦੁਆਰਾ ਜਨਮ ਅਸਥਾਨ ਵਿੱਚ ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿੱਚ ਜਾ ਕੇ ਬਿਰਾਜਮਾਨ ਹੋ ਗਏ। ਬਾਕੀ ਸੰਗਤ ਸਤਿਨਾਮ ਦਾ ਜਾਪ ਕਰਨ ਲੱਗੀ। ਓਸੇ ਵਕਤ ਨਰੈਣੂ ਮਹੰਤ ਦੇ ਇਸ਼ਾਰੇ ਤੇ ਉਹਦੇ ਪਾਲੇ ਗੁੰਡਿਆਂ ਨੇ ਗੋਲੀਆਂ ਦਾ ਮੀਂਹ ਵਰ੍ਹਾਉਣਾ ਸ਼ੁਰੂ ਕਰ ਦਿੱਤਾ। ਜਿਸ ਮਰਜੀਵੜੇ ਦੇ ਗੋਲੀ ਵੱਜ ਜਾਂਦੀ, ਉਹਦਾ ਸਿਰ ਗੰਡਾਸੇ ਨਾਲ ਅਲੱਗ ਕਰ ਦਿੱਤਾ ਜਾਂਦਾ। ਬੇਸ਼ੱਕ ਕੁਝ ਕੁ ਸਿੰਘਾਂ ਨੇ ਇਸਦਾ ਵਿਰੋਧ ਵੀ ਕਰਨਾ ਚਾਹਿਆ ਪਰ ਨਰੈਣੂ ਮਹੰਤ ਦੇ ਪਾਲੇ ਚਾਰ ਸੌ ਦੇ ਕਰੀਬ ਗੁੰਡੇ ਕਈ ਦਿਨ ਤੋਂ ਏਸੇ ਹੀ ਤਿਆਰੀ ਵਿੱਚ ਸਨ। ਕੁਝ ਹੀ ਪਲਾਂ ਵਿੱਚ ਪੂਰੇ ਦਾ ਪੂਰਾ ਜਥਾ ਮਰਜੀਵੜਿਆਂ ਦੀਆਂ ਲਾਸ਼ਾਂ ਦੇ ਢੇਰ ਵਿੱਚ ਤਬਦੀਲ ਹੋ ਗਿਆ। ਭਾਈ ਲਛਮਣ ਸਿੰਘ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਵਿੱਚ ਗੋਲੀ ਲੱਗਣ ਨਾਲ ਜ਼ਖਮੀ ਹਾਲਤ ਵਿੱਚ ਪਿਆ ਸੀ, ਉਸਨੂੰ ਉੱਥੋਂ ਚੁੱਕ ਕੇ ਗੁਰਦੁਆਰਾ ਜਨਮ ਅਸਥਾਨ ਦੇ ਨਾਲ ਖੜ੍ਹੇ ਜੰਡ ਨਾਲ ਨੂੜ ਦਿੱਤਾ ਗਿਆ ਤੇ ਫਿਰ ਮਿੱਟੀ ਦਾ ਤੇਲ ਪਾ ਕੇ ਉਸਨੂੰ ਜ਼ਿੰਦਾ ਜਲਾ ਦਿੱਤਾ ਗਿਆ। ਕੁਝ ਹੀ ਮਿੰਟਾਂ ਵਿੱਚ ਸਾਰੀਆਂ ਲਾਸ਼ਾ ਇੱਕੋ ਥਾਂ ਇਕੱਠੀਆਂ ਕਰਕੇ ਉੱਪਰ ਲੱਕੜਾਂ ਤੇ ਤੇਲ ਸੁੱਟ ਕੇ ਛੇਤੀ ਵਿੱਚ ਜਲਾ ਦਿੱਤਾ ਗਿਆ। ਇਹਨਾਂ ਜਲ ਰਹੀਆਂ ਲਾਸ਼ਾਂ ਦੇ ਢੇਰ ਵਿੱਚ ਕਈ ਸਿੰਘ ਹਾਲੇ ਸਹਿਕ ਵੀ ਰਹੇ ਸਨ।

ਕਿਹਾ ਜਾਂਦਾ ਹੈ ਕਿ ਉਸ ਵਕਤ 20 ਫਰਵਰੀ ਨੂੰ ਗੁਰੂ ਹਰਿ ਰਾਇ ਸਾਹਿਬ ਦਾ ਅਵਤਾਰ ਦਿਹਾੜਾ ਹੋਣ ਕਾਰਨ ਕੁਝ ਸਰਧਾਲੂ ਜਨਮ ਅਸਥਾਨ ਦੇ ਦਰਸ਼ਨ ਕਰਨ ਵੀ ਆਏ ਹੋਏ ਸਨ, ਉਹ ਵੀ ਮੌਤ ਦੇ ਇਸ ਤਾਂਡਵ ਦਾ ਸ਼ਿਕਾਰ ਹੋ ਗਏ। ਇਸ ਕਰਕੇ ਇਸ ਸਾਕੇ ਵਿੱਚ ਸ਼ਹੀਦ ਹੋਏ ਸਿੰਘਾਂ ਦੀ ਗਿਣਤੀ ਦਾ ਅੱਜ ਤੱਕ ਵੀ ਸਹੀ ਅੰਕੜਾ ਜੁਟਾਇਆ ਨਹੀਂ ਜਾ ਸਕਿਆ। ਅੰਗਰੇਜ਼ ਸਰਕਾਰ ਨੇ

ਬਾਕੀ ਸਫਾ 34 'ਤੇ



# ਭਗਤ ਰਵੀਦਾਸ ਜੀ ਅਤੇ ਉਨ੍ਹਾਂ ਦਾ ਜੀਵਨ ਦਰਸ਼ਨ

-ਰਮੇਸ਼ ਬੱਗਾ ਚੋਹਲਾ

ਭਾਰਤ ਦੀ ਧਰਤੀ ਸੰਤਾਂ-ਮਹਾਤਮਾਂ,ਗੁਰੂਆਂ-ਪੀਰਾਂ,ਰਿਸ਼ੀਆਂ-ਮੁਨੀਆਂ ਅਤੇ ਭਗਤਾਂ-ਪਿਆਰਿਆਂ ਦੀ ਧਰਤੀ ਹੈ। ਸਮੇਂ-ਸਮੇਂ ਇਨ੍ਹਾਂ ਮਹਾਂਪੁਰਖਾਂ ਨੇ ਮਨੁੱਖ ਦੀਆਂ ਪਦਾਰਥਵਾਦੀ ਬਿਰਤੀਆਂ ਨੂੰ ਅਧਿਆਤਮਕ ਰੰਗ ਵਿਚ ਰੰਗ ਕੇ ਜਿਥੇ ਜੀਵਨ ਦੇ ਅਸਲ ਮਨੋਰਥ ਤੋਂ ਗਿਆਤ ਕਰਵਾਇਆ ਹੈ,ਉਥੇ ਇਸ ਮਨੋਰਥ ਦੀ ਸਿੱਧੀ ਹਿੱਤ ਭਗਤੀ (ਨਿਰਮਲ ਪ੍ਰੇਮ ਦੇ ਆਧਾਰਤ) ਮਾਰਗ ਨੂੰ ਵੀ ਵਡਿਆਇਆ ਹੈ। ਇਸ ਮਾਰਗ 'ਤੇ ਚੱਲਣ ਵਾਲੇ ਭਗਤਾਂ ਨੇ ਆਪਣੇ ਵਿਸ਼ੇਸ਼ ਵਿਹਾਰ ਅਤੇ ਕਿਰਦਾਰ ਰਾਹੀਂ ਆਪਣੀ ਭਗਤੀ ਦੇ ਨਿਰਾਲੇਪਨ ਨੂੰ ਕਾਇਮ ਰੱਖਿਆ ਹੈ। ਇਸ ਨਿਰਾਲੇਪਨ ਦੀ ਕਾਇਮੀ ਤੋਂ ਬਲਿਹਾਰੇ ਜਾਂਦੇ ਹੋਏ ਤੀਸਰੇ ਨਾਨਕ ਸ੍ਰੀ ਗੁਰੂ ਅਮਰਦਾਸ ਜੀ ਲਿਖਦੇ ਹਨ:-

**ਭਗਤਾ ਕੀ ਚਾਲ ਨਿਰਾਲੀ ॥ ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥ ਲਬੁ ਲੋਭੁ ਅੰਹਕਾਰ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥**

(ਅੰਗ-918)

ਇਸ ਨਿਰਾਲੀ ਚਾਲ ਕਾਰਨ ਭਗਤਾਂ ਅਤੇ ਸੰਸਾਰੀਆਂ ਦਾ ਜੋੜ ਘੱਟ ਹੀ ਆਉਂਦਾ ਰਿਹਾ ਹੈ। ਵਿਲੱਖਣਤਾ ਭਰਪੂਰ ਸੋਚ ਤੇ ਲੋਚ ਰੱਖਣ ਵਾਲੇ ਭਗਤਾਂ ਨੂੰ ਅਜ਼ਮਾਉਣ ਅਤੇ ਸਤਾਉਣ ਲਈ ਦੁਨੀਆਂਦਾਰਾਂ ਨੇ ਕਈ ਕੋਝੇ ਕਾਰਨਾਮੇ ਵੀ ਕੀਤੇ ਹਨ ਪਰ ਪ੍ਰਭੂ ਨੇ ਆਪਣੇ ਪਿਆਰੇ ਭਗਤਾਂ ਦੀ ਹਮੇਸ਼ਾਂ ਹੀ ਰੱਖ ਦਿਖਾਈ ਹੈ। ਆਪਣੀ ਸੱਚੀ ਅਤੇ ਸੁੱਚੀ ਭਗਤੀ ਭਾਵਨਾ ਸਦਕਾ ਇਹ ਭਗਤ ਪ੍ਰਮਾਤਮਾ ਵੱਲੋਂ ਹਮੇਸ਼ਾ ਹੀ ਸਤਿਕਾਰੇ ਅਤੇ ਪਿਆਰੇ ਜਾਂਦੇ ਰਹੇ ਹਨ। ਪ੍ਰਮਾਤਮਾ ਦੀ ਸਤਿਕਾਰਤਾ ਅਤੇ ਪਿਆਰਤਾ ਦੇ ਪਰਮ-ਪਾਤਰ ਬਣਨ ਵਾਲਿਆਂ ਇਨ੍ਹਾਂ ਭਗਤਾਂ ਵਿਚ ਹੀ ਸ਼ਾਮਿਲ ਹਨ ਭਗਤ/ਗੁਰੂ ਰਵੀਦਾਸ ਜੀ ਦਾ ਨਾਮ।

ਸ਼੍ਰੋਮਣੀ ਭਗਤਾਂ ਵਿਚ ਸ਼ੁਮਾਰੇ ਜਾਂਦੇ ਰਵੀਦਾਸ ਜੀ ਮਹਾਰਾਜ ਦਾ ਜਨਮ 1376 ਈ.(ਸੰਮਤ 1433) ਵਿਚ ਇਕ ਚਰਮਕਾਰੀ ਪਰਿਵਾਰ ਦੇ ਭਾਈ ਸੰਤੋਖ ਦਾਸ ਅਤੇ ਮਾਤਾ ਧੁਰਬਿਨੀਆ ਉਰਫ਼ ਕਰਮੋਂ ਦੇਵੀ ਦੇ ਗ੍ਰਹਿ ਵਿਖੇ ਬ੍ਰਾਹਮਣੀ ਸਭਿਆਚਰ ਦਾ ਧੁਰਾ ਕਰਕੇ ਜਾਣੇ ਜਾਂਦੇ ਸ਼ਹਿਰ ਬਨਾਰਸ ਵਿਚ ਹੋਇਆ। ਭਾਵੇਂ ਭਗਤ ਜੀ ਦੀ ਜਨਮ ਮਿਤੀ ਬਾਬਤ ਵਿਦਿਵਾਨਾਂ ਵਿਚ ਇੱਕ ਮਤ ਨਹੀਂ ਪਰ ਰਵਿਦਾਸੀ ਸੰਪ੍ਰਦਾਇ ਨਾਲ ਸੰਬੰਧਤ ਸੰਤ ਕਰਮ ਦਾਸ ਦਾ ਇੱਕ ਦੋਹਰਾ ਉਪਰੋਕਤ ਹਵਾਲੇ ਦੇ ਹੱਕ ਵਿਚ ਇੰਜ ਬੋਲਦਾ ਹੈ:-

**ਚੌਦਾਂ ਸੈ ਤੇਤੀਸ ਕੀ ਮਾਘ ਸੁਦੀ ਪੰਦ੍ਰਾਸ। ਦੁਖੀਓ ਕੇ ਕਲਿਆਨ ਹਿੱਤ ਪ੍ਰਗਟੇ ਸ੍ਰੀ ਰਵਿਦਾਸ।**

ਭਗਤ ਜੀ ਦੇ ਪੁਰਖਿਆਂ ਦਾ ਸੰਬੰਧ ਅਜਿਹੇ ਪਰਿਵਾਰ ਨਾਲ ਸੀ ਜਿਸ ਨੂੰ ਸਮਾਜਿਕ ਵਰਣ-ਵੱਖਰੇਵੇਂ ਕਾਰਨ ਨੀਚ ਸਮਝ ਕੇ ਨਫ਼ਰਤ ਕੀਤੀ ਜਾਂਦੀ ਸੀ। ਇਸ ਦੀ ਪੁਸ਼ਟੀ ਉਨ੍ਹਾਂ ਨੇ ਆਪਣੀ ਬਾਣੀ ਵਿਚ ਇਸ ਤਰ੍ਹਾਂ ਕੀਤੀ ਹੈ:-

**ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥**

ਪਵਿੱਤਰ ਨਦੀ ਕਰਕੇ ਪੂਜੀ ਜਾਂਦੀ ਗੰਗਾ ਦੇ ਕਿਨਾਰਿਉਂ ਕਈ ਤਰ੍ਹਾਂ ਦੀਆਂ ਵਿਚਾਰਧਾਰਾਵਾਂ ਪ੍ਰਚਲਿੱਤ ਹੋਈਆਂ। ਇਨ੍ਹਾਂ ਵਿਚਾਰਧਾਰਾਵਾਂ ਵਿਚੋਂ ਕੁੱਝ ਕੁ ਤਾਂ ਪੂਰਨ ਰੂਪ ਵਿਚ ਮਾਨਵ ਹਿੱਤਕਾਰੀ ਸਾਬਤ

ਹੋਈਆਂ ਹਨ ਪਰ ਕੁੱਝ ਕੁ (ਕੱਟੜਵਾਦੀ ਸੁਭਾਅ ਦੀਆਂ) ਵਿਚਾਰਧਾਰਾਵਾਂ (ਜਿਵੇ ਕਿ ਜਾਤ-ਪਾਤ ਨਾਲ ਸੰਬੰਧਤ) ਨੇ ਸਮਾਜਿਕ ਵਿਥਾਂ ਨੂੰ ਵਧਾਉਣ ਵਿਚ ਆਪਣਾ ਨਾਂਹ ਪੱਖੀ ਰੋਲ ਅਦਾ ਕੀਤਾ।

ਭਗਤ ਰਵੀਦਾਸ ਜੀ ਦੇ ਜੀਵਨ-ਕਾਲ ਵਿਚ ਸਮਾਜ ਧਾਰਮਿਕ ਖੇਤਰ ਵਿਚ ਪੁਜਾਰੀਆਂ ਦੇ ਕਰਮਕਾਂਡ ਤੇ ਕੱਟੜਵਾਦ,ਸਮਾਜਿਕ ਪੱਧਰ ਉੱਤੇ ਵਰਣ-ਵੰਡ ਤੇ ਜਾਤਿ-ਪਾਤਿ ਦੀ ਮਨੁੱਖੀ ਵੰਡ ਅਤੇ ਰਾਜਨੀਤਿਕ ਅਤੇ ਆਰਥਿਕ ਪੱਖੋਂ ਬਿਗਾਨੀ (ਵਿਦੇਸ਼ੀ) ਹਕੂਮਤ ਹੋਣ ਕਰਕੇ ਸੰਤੁਲਿਤ ਨਹੀਂ ਸੀ। ਹਾਲਾਤ ਇਹ ਸੀ ਕਿ ਆਮ-ਜਨਤਾ ਵਿਦੇਸ਼ੀ ਰਾਜ ਦੇ ਡਰ ਅਤੇ ਪੁਜਾਰੀ ਸ਼੍ਰੇਣੀ ਦੀ ਨਫ਼ਰਤ ਕਾਰਨ ਸਾਹ-ਸਤ ਹੀਣ ਹੋ ਚੁੱਕੀ ਸੀ ਅਤੇ ਮਾਨ-ਸਨਮਾਨ ਵਾਲੀ ਜ਼ਿੰਦਗੀ ਜਿਉਣ ਦੀ ਜਾਚ ਭੁੱਲ ਚੁੱਕੀ ਸੀ। ਜਨਤਾ ਦੇ ਇਸ ਧੂ-ਘਸੀਟ ਵਾਲੇ ਜੀਵਨ ਬਾਰੇ ਬਾਬਾ ਰਵੀਦਾਸ ਜੀ ਲਿਖਦੇ ਹਨ:-**ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ॥**

ਜਿਥੋਂ ਤੱਕ ਭਗਤ ਰਵੀਦਾਸ ਜੀ ਦੀ ਫ਼ਿਲਾਸਫੀ ਦਾ ਸੰਬੰਧ ਹੈ ਉਸ ਨੂੰ ਪੜ੍ਹ-ਸੁਣ ਕੇ ਕਈ ਹੈਰਾਨੀਜਨਕ ਭਾਵ ਉਪਜਦੇ ਹਨ।ਉਨ੍ਹਾਂ ਦੇ ਸਮਕਾਲੀ ਸ਼ਾਸਕਾਂ ਤੇ ਠਾਕੁਰਾਂ ਦਾ ਸੁਭਾਅ ਨਿਰਦਈ ਅਤੇ ਜ਼ਾਲਮਾਨਾ ਸੀ। ਪੰਡਤਾਂ ਅਤੇ ਮੁਲਾਣਿਆਂ ਦਾ ਵਰਗ ਕਰਮ-ਕਾਡਾਂ ਵਿਚ ਬੱਝਿਆ ਹੋਇਆ ਸੀ। ਜੇਕਰ ਕੋਈ ਨੀਵੀਂ ਜਾਤ ਵਾਲਾ ਵਿਅਕਤੀ ਇਨ੍ਹਾਂ ਦੀ ਹੁਕਮ- ਅਦੂਲੀ ਕਰਦਾ ਸੀ ਤਾਂ ਉਸ ਨੂੰ ਆਪਣੀ ਜ਼ਿੰਦਗੀ ਤੋਂ ਹੱਥ ਧੋਣੇ ਪੈ ਜਾਂਦੇ ਸਨ। ਜਿਥੇ ਸ਼ਾਸਕ ਸ਼੍ਰੇਣੀ ਸ਼ਸਤਰਧਾਰੀ ਤੇ ਧੰਨਵਾਨ ਹੋਣ ਕਰਕੇ ਅਸੀਮ ਸ਼ਕਤੀ ਦੀ ਮਾਲਿਕ ਸੀ ਉਥੇ ਰਵੀਦਾਸ ਜੀ ਕੋਲ ਇਸ ਸ਼ਕਤੀ ਦਾ ਮੁਕਾਬਲਾ ਕਰਨ ਲਈ ਨਾ ਤਾਂ ਹਾਥੀ ਘੋੜੇ ਸਨ ਅਤੇ ਨਾ ਹੀ ਕੋਈ ਸਿਖਲਾਈਯੁਕਤ ਹਥਿਆਰਬੰਦ ਫੌਜ।ਪਰ ਜਿਸ ਦਲੇਰੀ ਤੇ ਹੌਂਸਲੇ ਵਾਲੇ ਢੰਗ ਨਾਲ ਉਹ ਗੁੰਮਰਾਹਕੁੰਨ ਫੋਕੇ ਕਰਮਕਾਂਡਾਂ ਨੂੰ ਨਕਾਰਦੇ ਹਨ ਉਸ ਨੂੰ ਬਹੁਤ ਹੀ ਕਾਬਲ-ਏ-ਤਰੀਫ਼ ਅਤੇ ਨਿਵੇਕਲੀ ਪਹੁੰਚ ਵਾਲਾ ਕਿਹਾ ਜਾ ਸਕਦਾ ਹੈ। ਆਪਣੀ ਅਤੇ ਆਪਣੇ ਭਾਈਚਾਰੇ ਦੀ ਇਸ ਤਰਸੀਲੀ ਹਾਲਤ ਨੂੰ ਬਿਆਨ ਕਰਦੇ ਹੋਏ ਭਗਤ ਜੀ ਲਿਖਦੇ ਹਨ:-

**ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ॥**

ਭਗਤ ਰਵੀਦਾਸ ਜੀ ਦੇ ਜੀਵਨ-ਦਰਸ਼ਨ ਦੀ ਇਹ ਵਿਸ਼ੇਸ਼ਤਾ ਹੈ ਕਿ ਆਪਣੇ ਸਮਕਾਲੀ ਸਮਾਜ ਦੇ ਸ਼ਾਸਕ ਵਰਗ ਦੀ ਜ਼ਾਲਮਾਨਾ ਰੁਚੀ ਅਤੇ ਪੁਜਾਰੀ ਸ਼੍ਰੇਣੀ ਦੇ ਹੰਕਾਰੀ ਵਤੀਰੇ ਨੂੰ ਰੱਦ ਕਰਦਿਆਂ ਨਾ ਤਾਂ ਉਨ੍ਹਾਂ ਨੇ ਕਿਸੇ ਹਿੰਸਾਤਮਕ ਵਿਹਾਰ ਦੀ ਵਕਾਲਤ ਕੀਤੀ ਹੈ ਅਤੇ ਨਾ ਹੀ ਕਿਸੇ ਕੌੜੀ ਭਾਵਨਾ ਵਾਲੀ ਸ਼ਬਦਾਵਲੀ ਦਾ ਪ੍ਰਯੋਗ। ਆਪਣੀ ਭਗਤੀ-ਭਾਵਨਾ ਅਤੇ ਕਰਮਸ਼ੀਲ-ਵਿਹਾਰ ਨਾਲ ਉਨ੍ਹਾਂ ਨੇ ਆਪਣੇ ਜੀਵਨ ਨੂੰ ਇੰਨਾ ਉੱਚਾ ਤੇ ਸੁੱਚਾ ਬਣਾ ਲਿਆ ਸੀ ਕਿ ਕਈ ਰਾਜੇ-ਰਾਣਿਆਂ ਅਤੇ ਪੁਜਾਰੀਆਂ ਨੇ ਉਨ੍ਹਾਂ ਦੇ ਚਰਨਾਂ ਉਪਰ ਆਪਣੇ ਸੀਸ ਨੂੰ ਝੁਕਾ ਦਿੱਤਾ। ਇਸ ਗੱਲ ਦੀ ਗਵਾਹੀ ਗੁਰੂ ਗ੍ਰੰਥ ਸਾਹਿਬ ਵਿਚਲੀ ਉਨ੍ਹਾਂ ਦੀ ਬਾਣੀ ਇਸ ਪ੍ਰਕਾਰ ਦਿੰਦੀ ਹੈ:

**ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵੀਦਾਸੁ ਦਾਸਾ॥**

ਆਪਣੇ ਉਦੇਸ਼ ਦੀ ਪੂਰਤੀ ਲਈ ਪ੍ਰੇਮ-ਪਿਆਰ ਦੀ ਜੁਗਤ ਨੂੰ ਵਰਤਣ ਵਾਲੇ ਬਾਬਾ ਰਵੀਦਾਸ ਜੀ ਮਨੁੱਖਤਾ ਨੂੰ ਇੱਕ ਅਜਿਹੇ ਸ਼ਹਿਰ ਦੇ ਵਾਸੀ ਬਣਾਉਣਾ ਚਾਹੁੰਦੇ ਹਨ ਜਿਸ ਨੂੰ ਬੇਗ਼ਮਪੁਰੇ ਦੇ ਨਾਂਅ ਨਾਲ ਜਾਣਿਆਂ ਜਾਂਦਾ ਹੈ। ਇਹ ਸ਼ਹਿਰ ਦੁਨਿਆਵੀ ਫ਼ਿਕਰ-ਫਾਕਿਆਂ ਤੋਂ ਰਹਿਤ ਹੋਣ ਦੇ ਨਾਲ-ਨਾਲ ਦੁੱਖਾਂ-ਤਕਲੀਫ਼ਾਂ ਅਤੇ ਲੁੱਟ-ਘਸੁੱਟ ਦੇ ਮਨੋਰਥ ਨਾਲ ਲਗਾਏ ਜਾਂਦੇ ਟੈਕਸਾਂ ਤੋਂ ਵੀ ਮੁਕਤ ਹੈ। ਇਸ ਸ਼ਹਿਰ ਦਾ ਜ਼ਿਕਰ ਆਪਣੀ ਬਾਣੀ ਵਿਚ ਉਹ ਇਸ ਤਰ੍ਹਾਂ ਕਰਦੇ ਹਨ:_

**ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥ ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨਾ ਖਤਾ ਨ ਤਰਸੁ ਜਵਾਲੁ॥** (345)

ਭਗਤ ਰਵੀਦਾਸ ਜੀ ਮਨੁੱਖੀ ਬਰਾਬਰੀ ਵਾਲੇ ਸਮਾਜ ਦੇ ਹਾਮੀ ਹਨ ਅਤੇ ਇੱਕ ਅਜਿਹੇ ਰਾਜ ਦੀ ਕਲਪਨਾ ਕਰਦੇ ਹਨ ਜਿਥੇ ਛੋਟੇ-ਵੱਡੇ ਸਾਰੇ ਇੱਕ ਸਮਾਨ ਰਹਿੰਦੇ ਹੋਏ ਲੋੜ ਅਨੁਸਾਰ ਪ੍ਰਸ਼ਾਦੇ-ਪਾਣੀ ਦਾ ਆਨੰਦ ਮਾਣ ਸਕਣ ਅਤੇ ਬਰਾਬਰਤਾ ਦੇ ਅਹਿਸਾਸ ਨਾਲ ਆਪਣਾ ਜੀਵਨ ਬਸਰ ਕਰ ਸਕਣ।

ਭਗਤ ਜੀ ਦਾ ਜਨਮ ਭਾਵੇਂ (ਉਸ ਸਮੇਂ) ਨੀਵੀਂ

ਸਮਝੀ ਜਾਂਦੀ ਚਮਾਰ ਜਾਤੀ ਵਿਚ ਹੋਇਆ ਹੈ ਪਰ ਉਨ੍ਹਾਂ ਨੂੰ ਇਸ ਗੱਲ ਦਾ ਕਿਤੇ ਰਤੀ ਭਰ ਵੀ ਅਫ਼ਸੋਸ ਨਹੀਂ ਹੈ। ਸਗੋਂ ਉਹ ਤਾਂ ਬੜੇ ਮਾਣ ਨਾਲ ਕਹਿੰਦੇ ਹਨ:-

**ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥**

**(1293)**

ਇਸ ਤਰ੍ਹਾਂ ਦਾ ਅਫਸੋਸ ਨਾ ਕਰਨ ਦੀ ਵਜ੍ਹਾ ਵੀ ਉਨ੍ਹਾਂ ਦੀ ਸਮਵਰਤੀ ਸੋਚ ਦਾ ਦਾ ਹੀ ਹਿੱਸਾ ਹੈ ਜੋ ਕਹਿੰਦੀ ਹੈ :-

**ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ॥**

ਮਨੁੱਖੀ-ਜੀਵਨ ਦੀ ਉੱਤਮਤਾ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਭਗਤ ਜੀ ਕਹਿੰਦੇ ਹਨ ਕਿ ਬੇਸ਼ਕੀਮਤੀ ਹੋਣ ਦੇ ਨਾਲ-ਨਾਲ ਮਨੁੱਖੀ-ਜੀਵਨ ਦੁਰਲੱਭ ਵੀ ਹੈ ਇਸ ਕਰਕੇ ਇਸ ਜੀਵਨ ਨੂੰ ਵਿਅਰਥ ਦੇ ਕਾਰਜਾਂ ਵਿਚ ਨਹੀਂ ਲਗਾਈ ਰੱਖਣਾ ਚਾਹੀਦਾ ਸਗੋਂ ਇਸ ਨੂੰ ਸਹੀ ਤੇ ਸੁਚੱਜੇ ਢੰਗ ਨਾਲ ਬਤੀਤ ਕਰਨਾ ਚਾਹੀਦਾ ਹੈ। ਉਨ੍ਹਾਂ ਦਾ ਫੁਰਮਾਨ ਹੈ:-

**ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ॥ (658)**

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਗਤ ਰਵੀਦਾਸ ਜੀ ਨੂੰ ਰੱਜਵਾਂ ਮਾਣ-ਸਤਿਕਾਰ ਦਿੰਦੇ ਹੋਏ ਉਨ੍ਹਾਂ ਦੇ 40 ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤੇ ਹਨ। ਇਨ੍ਹਾਂ ਸ਼ਬਦਾਂ ਵਿਚ ਜਿਥੇ ਭਗਤ ਜੀ ਨੇ ਆਪਣੇ ਸਮਕਾਲੀ ਸਮਾਜਿਕ, ਰਾਜਨੀਤਿਕ ਅਤੇ ਧਾਰਮਿਕ ਹਾਲਤਾਂ ਦਾ ਬਾਖ਼ੂਬੀ ਚਿਤਰਣ ਕੀਤਾ ਹੈ ਉਥੇ ਸੱਚੀ-ਸੁੱਚੀ ਕਾਰ-ਵਿਹਾਰ ਰਾਹੀਂ ਰੱਬੀ ਨੇੜਤਾ/ਇੱਕਮਿਕਤਾ ਹਾਸਲ ਕਰਨ ਦੀ ਜੁਗਤ (ਪ੍ਰੇਮਾ-ਭਗਤੀ) ਵੀ ਬਿਆਨ ਕੀਤੀ ਹੈ। ਇਸ ਜੁਗਤ ਨੂੰ ਅਪਨਾਮ ਕੋਈ ਵੀ ਮਨੁੱਖ ਪਰਮ-ਪਿਤਾ ਪਰਮਾਤਮਾ ਦੀਆਂ ਬਖ਼ਸ਼ਿਸ਼ਾਂ ਦਾ ਪਾਤਰ ਬਣ ਸਕਦਾ ਅਤੇ ਆਪਣੇ ਲੋਕ ਤੇ ਪ੍ਰਲੋਕ ਨੂੰ ਸੰਵਾਰ ਸਕਦਾ ਹੈ।

ਆਓ ! ਆਪਾਂ ਵੀ ਅੱਜ ਗੁਰੂ/ਭਗਤ ਰਵੀਦਾਸ ਜੀ ਵੱਲੋਂ ਦਰਸਾਏ ਮਾਰਗ 'ਤੇ ਚੱਲ ਕੇ ਉਨ੍ਹਾਂ ਦੀ ਪਵਿੱਤਰ ਅਤੇ ਸਰਬ-ਕਲਿਆਣੀ ਸੋਚ ਦੇ ਭਾਗੀਦਾਰ ਬਣੀਏ ਅਤੇ ਜਾਤ-ਪਾਤ ਰਹਿਤ ਸਮਾਜਿਕ-ਪ੍ਰਬੰਧ ਦੀ ਉਸਾਰੀ ਵਿਚ ਆਪਣਾ ਬਣਦਾ ਯੋਗਦਾਨ ਪਾਈਏ।

ਅਮੀਨ॥

**9463132719**

*ਸਫ਼ਾ 31 ਦਾ ਬਾਕੀ*

ਇਸ ਸਾਕੇ ਚ ਸ਼ਹੀਦ ਹੋਣ ਵਾਲਿਆਂ ਦੀ ਗਿਣਤੀ 126 ਦੱਸੀ ਜਦ ਕਿ ਉਸ ਵਕਤ ਦੇ ਇੰਸਪੈਕਟਰ ਬਚਨ ਸਿੰਘ ਨੇ ਆਪਣੀ ਰਿਪੋਰਟ ਵਿਚ ਇਹ ਗਿਣਤੀ 156 ਦੱਸੀ ਹੈ। ਨਨਕਾਣਾ ਸਾਹਿਬ ਕਮੇਟੀ ਨੇ ਆਪਣੇ ਸ਼ਹੀਦ ਹੋਏ 86 ਸਿੰਘਾਂ ਦਾ ਵੇਰਵਾ ਦਿੱਤਾ ਹੈ। ਕੁਝ ਵੀ ਹੋਵੇ, ਇਹ ਸਾਕਾ ਬ੍ਰਿਟਿਸ਼ ਸ਼ਾਸਨ ਕਾਲ ਵਿੱਚ ਵਾਪਰੇ ਭਿਆਨਕ ਸਾਕਿਆਂ ਵਿੱਚੋਂ ਜਲ੍ਹਿਆਂ ਵਾਲੇ ਬਾਗ ਤੋਂ ਬਾਦ ਐਸਾ ਦੂਸਰਾ ਸਾਕਾ ਮੰਨਿਆ ਜਾਂਦਾ ਹੈ ਜਿਸ ਵਿੱਚ ਅੰਗਰੇਜ਼ ਸ਼ਾਸਨ ਦੀ ਮਿਲੀ-ਭੁਗਤ ਸਦਕਾ ਏਨੀਆ ਜਾਨਾਂ ਨਿਛਾਵਰ ਹੋਈਆਂ।

ਜਿਉਂ ਹੀ ਦਿਨ ਚੜ੍ਹਿਆ ਤਾਂ ਨਰੈਣੂ ਮਹੰਤ ਦੀ ਇਸ ਕਰਤੂਤ ਨੇ ਪੂਰੇ ਪੰਜਾਬ ਨੂੰ ਹਿਲਾ ਕੇ ਰੱਖ ਦਿੱਤਾ। ਪੰਜਾਬ ਦੇ ਕੋਨੇ-ਕੋਨੇ ਚੋਂ ਸਿੰਘਾਂ ਨੇ ਨਨਕਾਣਾ ਸਾਹਿਬ ਵੱਲ ਕੂਚ ਕਰਨਾ ਸ਼ੁਰੂ ਕਰ ਦਿੱਤਾ। ਅਗਲੇ ਦਿਨ ਜਥੇਦਾਰ ਕਰਤਾਰ ਸਿੰਘ ਝੱਬਰ ਵੀ ਹਥਿਆਰਾਂ ਨਾਲ ਲੈਸ 2200 ਸਿੰਘਾਂ ਦਾ ਜਥਾ ਲੈ ਕੇ ਨਨਕਾਣਾ ਸਾਹਿਬ ਪਹੁੰਚ ਗਏ। ਪੰਜਾਬ ਦਾ ਅਮਨ-ਕਾਨੂੰਨ ਵਿਗੜਦਾ ਦੇਖਦਿਆਂ ਅੰਗਰੇਜ਼ ਸਰਕਾਰ ਨੂੰ ਹੱਥਾਂ ਪੈਰਾਂ ਦੀ ਪੈ ਗਈ। ਲਾਹੌਰ ਦੇ ਕਮਿਸ਼ਨਰ ਮਿਸਟਰ ਕਿੰਗ ਨੇ ਨਰੈਣੂ ਮਹੰਤ ਸਮੇਤ ਉਹਦੇ ਬਹੁਤ ਸਾਰੇ ਗੁੰਡਿਆਂ ਨੂੰ ਗ੍ਰਿਫਤਾਰ ਕਰ ਲਿਆ ਤੇ ਨਨਕਾਣਾ ਸਾਹਿਬ ਦੀਆਂ ਚਾਬੀਆਂ ਸ਼ਰੋਮਣੀ ਕਮੇਟੀ ਦੇ ਹਵਾਲੇ ਕਰ ਦਿੱਤੀਆਂ।

ਇਸ ਪ੍ਰਕਾਰ ਨਨਕਾਣੇ ਸਾਹਿਬ ਦੇ ਸਾਕੇ ਨੇ ਮਹੰਤ-ਗਿਰੀ ਦੀਆਂ ਨੀਹਾਂ ਹਿਲਾ ਕੇ ਰੱਖ ਦਿੱਤੀਆਂ ਤੇ ਬਾਦ ਵਿੱਚ ਬਹੁਤ ਸਾਰੇ ਇਤਿਹਾਸਕ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਵਾਲੇ ਆ ਗਿਆ। ਸੋ, ਸੇਵਾ -ਸੰਭਾਲ ਦੇ ਨਾਂ ਤੇ ਗੁਰਦੁਆਰਾ ਪ੍ਰਬੰਧ ਉੱਪਰ ਕਾਬਜ਼ ਧਿਰਾਂ ਨੂੰ ਅੱਜ ਅੰਤਰ-ਝਾਤ ਮਾਰਨ ਦੀ ਅਤਿਅੰਤ ਜ਼ਰੂਰਤ ਹੈ। ਉਹ ਲਛਮਣ ਸਿੰਘ ਧਾਰੋਵਾਲੀ ਤੇ ਸ: ਟਹਿਲ ਸਿੰਘ ਜਿਹੇ ਯੋਧਿਆਂ ਦੀ ਕਰਬਾਨੀ ਨੂੰ ਹਮੇਸ਼ਾ ਅੰਗ-ਸੰਗ ਮਹਿਸੂਸ ਕਰਦਿਆਂ ਕਦੇ ਵੀ ਕੋਈ ਐਸਾ ਕਾਰਾ ਨਾ ਕਰਨ ਜਿਸ ਨਾਲ ਉਹਨਾਂ ਮਰਜੀਵੜਿਆਂ ਦੀ ਰੂਹ ਨੂੰ ਦੁਬਾਰਾ ਦੁੱਖ ਪਹੁੰਚੇ।

**********

[redacted]

# ਭਾਈ, ਸਿਰਦਾਰ, ਕਿ ਸੰਤ............?

*ਪ੍ਰੋ: ਇੰਦਰ ਸਿੰਘ ਘੱਗਾ*

ਜੇ ਤਾਂ ਇਹ ਮਨੁੱਖ ਸਿੱਖ ਹੈ ਤਾਂ "**ਸੰਤ**" ਨਹੀਂ ਹੋ ਸਕਦਾ। ਜੇ ਸੰਤ ਹੈ ਤਾਂ ਸਿੱਖੀ ਤੋਂ ਗਿਆ। ਇਸ ਨੂੰ ਦੋ ਦੋ ਰੁਤਬਿਆਂ 'ਤੇ ਵੀ ਸਬਰ ਨਾ ਆਇਆ, ਸਗੋਂ ਸ੍ਰੀ ਮਾਨ, ਸੰਤ, ਬ੍ਰਹਮਗਿਆਨੀ 108, ਵਿਦਿਆ ਮਾਰੰਤਡ (ਸੂਰਜ) ਆਦਿ ਤੱਕ, ਅਣਗਿਣਤ ਡਿਗਰੀਆਂ ਆਪਣੇ ਨਾਵਾਂ ਦੇ ਅੱਗੇ ਪਿੱਛੇ ਲਾ ਲਈਆਂ। ਭਿੰਡਰਾਂ ਵਾਲੇ ਗਿਆਨੀ ਗੁਰਬਚਨ ਸਿੰਘ ਨੇ ਆਪਣੇ ਨਾਮ ਨਾਲ ਤਾਂ ਜੋ ਵਿਸ਼ੇਸ਼ਣ ਲਾਏ ਹੀ ਸਨ। ਆਪਣੇ ਤੋਂ ਪਹਿਲੇ ਡੇਰਾ ਮੁੱਖੀ ਗਿਆਨੀ ਸੁੰਦਰ ਸਿੰਘ ਦੀ ਤਾਰੀਫ ਕਰਨ ਦੇ ਸਾਰੇ ਰਿਕਾਰਡ ਹੀ ਤੋੜ ਦਿੱਤੇ ਹਨ। ਇਤਨੇ ਵਿਸ਼ੇਸ਼ਣ ਤਾਂ ਅੱਜ ਤੱਕ ਕਿਸੇ ਗੁਰੂ ਵਿਅਕਤੀ ਦੇ ਨਾਮ ਨਾਲ ਭੀ ਨਹੀਂ ਲਾਏ ਗਏ। ਇਹ ਲੋਕ ਹੁਣ ਸਿੱਖ ਨਹੀਂ ਰਹੇ, ਮਹਾਨ ਪਰਉਪਕਾਰੀ ਗੁਰੂ ਭੀ ਇਨ੍ਹਾਂ ਨੇ ਮਾਮੂਲੀ (ਸਤਿਗੁਰੂ ਜੀ ਮੁਆਫ਼ ਕਰਨਾ, ਤੁਹਾਡੇ ਸੇਵਕਾਂ ਦੀਆਂ ਲਿਖਤਾਂ ਦਾ ਜ਼ਿਕਰ ਕਰ ਰਿਹਾ ਹਾਂ) ਜਿਹਾ ਸੇਵਕ ਬਣਾ ਧਰਿਆ ਹੈ। ਲਓ ਜੀ-ਗਿਆਨੀ ਸੁੰਦਰ ਸਿੰਘ ਦੇ ਖਾਸ ਨਾਮ ਪੜ੍ਹੋ: ਮੁਰਾਰੇ, ਸ੍ਰੀ ਸੰਤ, ਦੀਨ ਦਿਆਲ, ਗੋਸਾਈਂ, ਸੁਆਮੀ, ਅੰਤਰਜਾਮੀ, ਹਰਿਸੰਤ, ਸੰਤ ਅਗਾਧ ਅਪਾਰ, ਸੰਤ ਸਿਰਤਾਜ, ਅਕਾਲ ਰੂਪ, ਪ੍ਰਭੂ, ਨਾਥ, ਸਾਈਂ, ਹਰਿ ਜੀ, ਮਰਿਆਦਾ ਪ੍ਰਸ਼ੋਤਮ, ਆਦਿ। ਪੁਸਤਕ ਗੁਰਮੁਖ ਪ੍ਰਕਾਸ਼ ਦੇ ਪੰਨੇ-346, 355, 378, 398, 435, 436, 442, 411, 433, 453, 459, 501, 519, 520, 540, 583, 593। ਛਾਪਕ ਮਹਿਤੇ ਚੌਕ ਵਾਲੀ ਟਕਸਾਲ।

ਹੁਣ ਅੱਗੇ ਇਹ ਸਮਝ ਲਈਏ ਕਿ ਸੰਤ ਸ਼ਬਦ ਕਿਨ੍ਹਾਂ ਅਰਥਾਂ ਵਿੱਚ ਆਇਆ ਹੈ? ਆਹ ਜੋ ਕਾਮੀ, ਕ੍ਰੋਧੀ, ਲਾਲਚੀ, ਮਾਇਆ ਵੇਹੜੇ ਕਰੋੜਾਂ ਦੇ ਮਾਲਕ, ਨੰਗੀਆਂ ਲੱਤਾਂ, ਲੰਮੇ ਝੁੱਗੇ, ਕੁਇੰਟਲ ਤੋਂ ਵੱਧ ਦੀਆਂ ਥੁੱਲ ਥੁੱਲ ਕਰਦੀਆਂ ਗੋਗੜਾਂ ਵਾਲੇ ਲੋਕਾਂ ਦੀਆਂ ਧਾੜਾਂ ਸਿੱਖੀ ਦਾ ਜਲੂਸ ਕੱਢਦੀਆਂ ਘੁੰਮ ਰਹੀਆਂ ਹਨ। ਕੀ ਇਨ੍ਹਾਂ ਨੂੰ ਸਤਿਗੁਰੂ ਜੀ ਨੇ ਸੰਤ ਆਖ ਕੇ ਸਨਮਾਨ ਦਿੱਤਾ ਹੈ? ਹਿੰਦੂ ਸਮਾਜ ਵਿੱਚ ਅਜਿਹੇ ਵਿਹਲੜ ਸਾਧ ਪਹਿਲੇ ਸਮੇਂ ਵਿੱਚ ਭੀ ਅਣਗਿਣਤ ਸਨ। ਅੱਜ ਭੀ ਕੋਈ ਕਮੀ ਨਹੀਂ ਆਈ। ਸਿੱਖਾਂ ਵਿੱਚ ਅਜਿਹੇ ਲੁਟੇਰੇ ਤੇ ਮੁਫਤਖੋਰਿਆਂ ਦੀ ਸਤਿਗੁਰੂ ਜੀ ਨੇ ਕਿਧਰੇ ਵਡਿਆਈ ਨਹੀਂ ਕੀਤੀ। ਇੱਥੇ ਤਾਂ ਕੇਵਲ ਸਿੱਖ, ਸਿੰਘ ਜਾਂ ਖਾਲਸੇ ਬਣਾਇਆ ਹੈ, ਸਾਧ ਨਹੀਂ। ਜਿਨ੍ਹਾਂ ਸ਼ਬਦਾਂ ਦੀ ਕੁਵਰਤੋਂ ਕਰਦਿਆਂ ਇਹ ਲੋਕ ਆਪਣੇ ਨਾਮ ਨਾਲ ਜੋੜਦੇ ਹਨ, ਜ਼ਰਾ ਸਮਝ ਲਈਏ।

**ਸੰਤ ਕੀ ਨਿੰਦਾ ਨਾਨਕਾ, ਬਹੁਰਿ ਬਹੁਰਿ ਅਵਤਾਰ॥**

(ਸੁਖਮਨੀ ਸਾਹਿਬ)

ਹੇ ਭਾਈ ! ਜੋ ਵਿਅਕਤੀ ਸੰਤ (ਗੁਰੂ) ਦੀ ਸ਼ਰਣ ਆਵੇਗਾ, ਉਸ ਦਾ ਵਿਕਾਰਾਂ ਵੱਲੋਂ ਨਿਸਤਾਰਾ ਹੋ ਜਾਵੇਗਾ। ਜੋ ਗੁਰੂ ਦੀ ਨਿੰਦਾ ਕਰੇਗਾ ਉਹ ਵਿਕਾਰਾਂ ਵਿੱਚ ਗਰਕ ਹੋਣ ਤੋਂ ਬਚ ਨਹੀਂ ਸਕੇਗਾ। ਅੱਗੋਂ ਸੱਤ ਪਉੜੀਆਂ ਇਸੇ ਭਾਵ ਨੂੰ ਸਪੱਸ਼ਟ ਕਰਦੀਆਂ ਲਿਖੀਆਂ ਹੋਈਆਂ ਹਨ। ਜਿਵੇਂ:

**ਸੰਤ (ਗੁਰੂ) ਕੈ ਦੂਖਨਿ ਆਰਜਾ ਘਟੈ॥**
**ਸੰਤ (ਗੁਰੂ) ਕੈ ਦੂਖਨਿ ਜਮ ਤੇ ਨਹੀਂ ਛੁਟੈ॥**

(ਸੁਖਮਨੀ)

ਅਜਿਹਾ ਕੋਈ ਸੰਤ ਨਹੀਂ ਜੋ ਇੰਨੇ ਗੁਣਾਂ ਦਾ ਖਜ਼ਾਨਾ ਹੋਵੇ, ਇਹ ਗੁਣ ਕੇਵਲ ਸਤਿਗੁਰੂ ਵਿੱਚ ਜਾਂ ਅਕਾਲ ਪੁਰਖ ਵਿੱਚ ਹਨ।

**ਸੰਤ ਕਾ ਨਿੰਦਕ ਮਹਾ ਹਤਿਆਰਾ॥**
**ਸੰਤ ਕਾ ਨਿੰਦਕ ਪਰਮੇਸੁਰਿ ਮਾਰਾ॥**

**ਸੰਤ ਕੇ ਦੋਖੀ ਕਉ ਅਵਰੁ ਨਾ ਰਾਖਨਹਾਰੁ॥**

**ਨਾਨਕ ਸੰਤ ਭਾਵੈ ਤਾ ਲਏ ਉਬਾਰਿ॥**

(ਸੁਖਮਨੀ)

ਅਜਿਹਾ ਕੋਈ ਸੰਤ ਨਹੀਂ ਜੋ ਮਨੁੱਖ ਨੂੰ ਔਗੁਣਾਂ ਵਲੋਂ ਮੋੜ ਕੇ ਗੁਣਵਾਨ ਬਣਾ ਦੇਵੇ। ਇਹ ਸਾਰੇ ਉੱਤਮ ਗੁਣ ਤਾਂ ਕੇਵਲ ਤੇ ਕੇਵਲ ਗੁਰੂ ਵਿੱਚ ਹਨ। ਪ੍ਰਤੱਖ ਨੂੰ ਪ੍ਰਮਾਣ ਦੀ ਲੋੜ ਨਹੀਂ, "**ਸੰਤਾਂ ਦੇ ਸੇਵਕ**" ਅਣਪੜ੍ਹ ਲਾਈਲੱਗ, ਭਰਮ ਗ੍ਰਸੇ, ਅਕਲੋਂ ਸੱਖਣੇ, ਗੁਰਬਾਣੀ ਦੀ ਸਮਝ ਤੋਂ ਕੋਰੇ, ਸੰਸਾਰੀ ਗਿਆਨ ਵੱਲੋਂ ਖਾਲੀ, ਬਹਾਦਰੀ ਵੱਲੋਂ ਬੁਜ਼ਦਿਲ ਹੋਇਆ ਕਰਦੇ ਹਨ। ਕੇਵਲ "**ਕਾਰ ਸੇਵਕ**"। ਗੁਰੂ ਦੇ ਸਿੱਖ ਗੁਣਾਂ ਨਾਲ ਭਰਪੂਰ, ਪਰਉਪਕਾਰੀ, ਯੋਧੇ ਹੋਇਆ ਕਰਦੇ ਹਨ। ਪਿਛਲੇ ਲੰਮੇ ਸਮੇਂ ਤੱਕ ਜੰਗ ਹੁੰਦੇ ਰਹੇ। ਸਿੱਖ ਸੂਰਮੇ ਤੇਗਾਂ ਵਾਹੁੰਦੇ ਰਹੇ, ਦੁਸ਼ਮਣਾਂ ਦੇ ਆਹੂ ਲਾਹੁੰਦੇ ਰਹੇ। ਚਰਖੜੀਆਂ ਤੇ ਚੜ੍ਹਦੇ ਰਹੇ। ਫਾਂਸੀ ਦੇ ਰੱਸੇ ਚੁੰਮਦੇ ਰਹੇ, ਜੇਲ੍ਹਾਂ ਵਿੱਚ ਤਸੀਹੇ ਝੱਲਦੇ ਰਹੇ। ਪਰ ਸਾਰੇ ਸਾਧ ਸੰਤ ਦੁੱਧ ਪੀਣੇ ਮਜਨੂੰ ਬਣੇ, ਭੌਰਿਆਂ ਵਿੱਚ ਬੈਠ ਕੇ "ਭਗਤੀ" ਕਰਦੇ ਰਹੇ, ਮੰਤਰ ਪੜ੍ਹਦੇ ਰਹੇ। ਪਿਸਤੇ ਬਦਾਮਾਂ ਵਾਲਾ ਦੁੱਧ ਛਕਦੇ ਰਹੇ। ਬੀਬੀਆਂ ਤੋਂ ਮਾਲਸ਼ਾਂ ਕਰਾਉਂਦੇ ਰਹੇ। ਰੇਸ਼ਮੀ ਗੱਦਿਆਂ 'ਤੇ ਲੰਮੇ ਪੈ ਕੇ, ਘੁਰਾੜੇ ਮਾਰਦੇ ਰਹੇ। ਸਾਧਾਂ ਦੇ ਸੇਵਕਾਂ ਨੇ ਹੋਰ ਬੜੇ ਚੰਦ ਚਾੜ੍ਹੇ ਹਨ, ਪਰ ਬਹਾਦਰੀ ਵਾਲਾ ਕਾਰਜ ਕਦੇ ਭੁੱਲ ਕੇ ਭੀ ਨਹੀਂ ਕੀਤਾ। ਡੇਰਿਆਂ ਦੇ ਕਾਰ ਸੇਵਕਾਂ ਨੇ ਤਾਂ ਕਾਇਰਾਂ ਵਾਲੀ ਜ਼ਿੰਦਗੀ ਗੁਜ਼ਾਰਨੀ ਹੀ ਸੀ, ਇਨ੍ਹਾਂ ਦੇ ਸਾਰੇ "**ਮਹਾਪੁਰਖਾਂ**" ਵਿਚੋਂ ਕੋਈ ਇਕ ਭੀ ਜ਼ੁਲਮ ਦੇ ਵਿਰੁੱਧ ਆਵਾਜ਼ ਬੁਲੰਦ ਨਹੀਂ ਕਰ ਸਕਿਆ। ਹਿੱਕ ਤਾਣ ਕੇ ਨਹੀਂ ਖਲੋ ਸਕਿਆ। ਉਂਝ ਇਹ ਸਾਰੇ ਆਪਣੇ ਆਪ ਨੂੰ ਗੁਰੂ ਨਾਲੋਂ ਭੀ ਉੱਚਾ ਅਖਵਾਣ ਦਾ ਲੁਕਵਾਂ ਪਾਪ ਕਮਾ ਰਹੇ ਹਨ। ਅਣਜਾਣ ਸਿੱਖ ਇਨ੍ਹਾਂ "ਸੱਜਣ ਠੱਗਾਂ" ਨੂੰ ਨਮਸ਼ਕਾਰਾਂ ਕਰ ਰਹੇ ਹਨ।

ਗੁਰਬਾਣੀ ਵਿੱਚ ਸੰਤ ਸ਼ਬਦ ਬਹੁਤ ਸਾਰੇ ਅਰਥਾਂ ਵਿੱਚ ਆਇਆ ਹੈ। ਆਓ ਕੁੱਝ ਵੰਨਗੀਆਂ ਵੇਖੀਏ:

1. ਸੰਤ+ਰੱਬ:

**ਭਾਗੁ ਹੋਆ ਗੁਰਿ "ਸੰਤੁ" ਮਿਲਾਇਆ॥**

**ਪ੍ਰਭੁ ਅਬਿਨਾਸੀ ਘਰ ਮਹਿ ਪਾਇਆ॥**

ਅਸੀਂ ਵੱਡੇ ਭਾਗਾਂ ਵਾਲੇ ਹੋ ਗਏ, ਕਿਉਂਕਿ ਗੁਰੂ ਨੇ ਪਰਮੇਸ਼ਰ ਨੂੰ ਮਿਲਾ ਦਿੱਤਾ। ਇਹ ਗਿਆਨ ਬਖਸ਼ ਦਿੱਤਾ ਕਿ ਬਾਹਰ ਭਟਕਣ ਦੀ ਜ਼ਰੂਰਤ ਨਹੀਂ, ਰੱਬ ਅੰਦਰ ਹੀ ਮੌਜੂਦ ਹੈ।

**ਸਤਿਗੁਰਿ "ਸੰਤੁ" ਮਿਲਾਇਆ, ਮਸਤਕਿ ਧਰ ਕੈ ਹਥੁ॥ ਵਡਾ ਸਾਹਿਬੁ ਗੁਰੂ ਮਿਲਾਇਆ ਜਿਨਿ ਤਾਰਿਆ ਸਗਲ ਜਗਤੁ॥** (958)

ਗੁਰੂ ਨੇ ਕਿਰਪਾ ਕਰਕੇ ਅਜਿਹਾ ਗਿਆਨ ਬਖਸ਼ ਦਿੱਤਾ ਕਿ ਰੱਬ ਬਾਰੇ ਸੋਝੀ ਹੋ ਗਈ। ਸਾਰਿਆਂ ਤੋਂ ਮਹਾਨ ਪਰਮੇਸ਼ਰ ਗੁਰੂ ਨੇ ਮਿਲਾ ਦਿੱਤਾ। ਉਹ ਵਾਹਿਗੁਰੂ ਜਿਸ ਨੇ ਸਾਰਾ ਸੰਸਾਰ ਤਾਰਿਆ ਹੈ।

2. ਸੰਤ+ਗੁਰੂ

**ਚਰਨ ਭਏ "ਸੰਤ" ਬੋਹਿਥਾ ਤਰੇ ਸਾਗਰ ਜੇਤ॥**

**ਮਾਰਗ ਪਾਏ ਉਦਿਆਨ ਮਹਿ "ਗੁਰਿ" ਦਸੇ ਭੇਤ॥**

(910)

ਗੁਰੂ ਦੇ ਗਿਆਨ ਰੂਪੀ ਚਰਨਾਂ ਰਾਹੀਂ ਸੰਸਾਰ ਸਾਗਰ ਤੋਂ ਪਾਰ ਹੋ ਜਾਈਦਾ ਹੈ। ਜੀਵਨ ਸਫਰ ਦੀ ਭਟਕਣਾ ਮੁਕਾ ਕੇ, ਗੁਰੂ ਨੇ ਜ਼ਿੰਦਗੀ ਜਿਉਣ ਦਾ ਸੁਖਾਲਾ ਰਾਹ ਸਮਝਾ ਦਿੱਤਾ ਹੈ।

**ਕਰਿ ਕਿਰਪਾ "ਸੰਤ" ਮਿਲੇ ਮੋਹਿ, ਤਿਨ ਤੇ ਧੀਰਜੁ ਪਾਇਆ॥ "ਸੰਤੀ ਮੰਤੁ" ਦੀਓ ਮੋਹਿ ਨਿਰਭਉ, "ਗੁਰ" ਕਾ ਸ਼ਬਦ ਕਮਾਇਆ॥** (205)

ਰੱਬ ਨੇ ਕਿਰਪਾ ਕੀਤੀ ਤੇ ਮੈਨੂੰ ਗੁਰੂ ਮਿਲ ਗਿਆ, ਜਿਸ ਦੇ ਗਿਆਨ ਸਦਕਾ ਮਨ ਟਿਕਾਉ ਵਿੱਚ ਆ ਗਿਆ। ਗੁਰੂ ਸੰਤ ਨੇ ਨਿਰਭਉ ਹੋਣ ਦਾ ਤਰੀਕਾ ਸਮਝਾ ਦਿੱਤਾ। ਤਰੀਕਾ ਕੀ ਹੈ ਗੁਰੂ ਦੀ ਸਿੱਖਿਆ ਮੁਤਾਬਿਕ ਜੀਵਨ ਬਤੀਤ ਕਰਨਾ।

*98551-51699*

ਬਾਕੀ ਅੱਗੇ ਅੰਕ 'ਚ



ਹਰਪ੍ਰੀਤ ਸਿੰਘ
(ਐਮ.ਏ ਇਤਿਹਾਸ)

# ਕੀ ਸੀ ਗਿਆਨੀ ਦਿੱਤ ਸਿੰਘ ਜੀ ਦਾ ਸਾਧੂ ਦਯਾ ਨੰਦ ਨਾਲ ਸੰਬਾਦ ?

ਅੰਗਰੇਜੀ ਦੀ ਇੱਕ ਕਹਾਵਤ ਹੈ ਕਿ "ਜਿਹੜੇ ਇਤਿਹਾਸ ਨੂੰ ਯਾਦ ਰੱਖਦੇ ਹਨ ਇਤਿਹਾਸ ਬਣਾਉਦੇ ਵੀ ਉਹੀ ਹਨ"। ਇਤਿਹਾਸ ਦੇ ਵਰਕੇ ਫਰੋਲਦਿਆ ਅੱਜ ਇੱਕ ਅਜਿਹੀ ਘਟਨਾਂ ਸਾਹਮਣੇ ਆਈ ਜਿਸ ਤੇ ਕਾਫੀ ਮੋਟੀ ਗਰਦ ਪੈ ਚੁੱਕੀ ਸੀ । ਇਹ ਉਹ ਇਤਿਹਾਸਕ ਘਟਨਾਂ ਸੀ ਜਿਸ ਵਿੱਚ ਕੋਈ ਤੋਪ ਜਾਂ ਤਲਵਾਰਾਂ ਨਹੀ ਸਨ ਚੱਲੀਆਂ, ਤੇ ਨਾਂ ਹੀ ਕਿਸੇ ਮਨੁੱਖ ਦਾ ਖੂਨ ਡੋਲਿਆ ਗਿਆ ਸੀ। ਇਸ ਘਟਨਾਂ ਵਿੱਚ ਕੇਵਲ ਤੇ ਕੇਵਲ ਤਿੰਨ ਵਿਸ਼ਿਆ ਤੇ ਵੀਚਾਰ ਚਰਚਾ ਹੋਈ ਸੀ। ਇੱਕ ਪਾਸੇ ਵਿਦਵਤਾ ਦਾ ਅਹੰਕਾਰ ਸੀ ਤੇ ਦੂਸਰੇ ਪਾਸੇ ਗੁਰੂ ਦਾ ਬਖਸ਼ਿਆ ਗਿਆਨ। ਇੱਕ ਪਾਸੇ ਚੁਸਤੀ ਚਲਾਕੀ ਸੀ ਜੋ ਲੋਕਾਈ ਨੂੰ ਟਿੱਚ ਜਾਣਦੀ ਸੀ ਦੂਸਰੇ ਪਾਸੇ ਬਿਬੇਕ ਬੁਧ ਸੀ ਜੋ ਲੋਕਾਈ ਨੂੰ ਵਹਿਮਾਂ ਭਰਮਾਂ ਤੋ ਬਾਹਰ ਕੱਢਦੀ ਸੀ ਇੱਕ ਪਾਸੇ ਆਰੀਆ ਸਮਾਜੀ ਸਵਾਮੀ ਦਯਾ ਨੰਦ ਸੀ ਦੂਸਰੇ ਪਾਸੇ ਗੁਰੂ ਕਾ ਸਿੱਖ ਗਿਆਨੀ ਦਿੱਤ ਸਿੰਘ। ਗੁਰੂ ਨਾਨਕ ਪਾਤਸ਼ਾਹ ਜੀ ਨੇ ਵੀ ਬਾਣੀ ਅੰਦਰ ਸਪਸ਼ਟ ਕੀਤਾ ਹੈ "ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ"(ਅੰਗ 660) ਜਿਸ ਤੋ ਬਹੁਤ ਹੀ ਬਾ-ਕਮਾਲ ਸੇਧ ਮਿਲਦੀ ਹੈ ਕਿ ਇਸ ਸੰਸਾਰ ਵਿੱਚ ਵਿਚਰਦਿਆ ਚੰਗੇ ਗੁਣਾ ਦੀ ਵਿਚਾਰ ਅਤੇ ਸਾਝ ਪਾਉਦੇ ਰਹਿਣਾ ਚਾਹੀਦਾ ਹੈ। ਗਿਆਨ ਕਿਸੇ ਪਾਸੇ ਤੋ ਵੀ ਮਿਲੇ ਲੈ ਲੈਣਾ ਚਾਹੀਦਾ ਹੈ। ਪਰ ਗਿਆਨ ਵੀ ਉਹੀ ਹਾਸਲ ਕਰਨਾਂ ਚਾਹੀਦਾ ਹੈ ਜੋ ਸਰਬੱਤ ਦਾ ਭਲਾ ਕਰੇ।

ਅਸੀ ਅਨੇਕਾ ਹੀ ਵਾਰ ਪ੍ਰਚਾਰਕਾ, ਕਥਾਵਾਚਕਾ ਪਾਸੋ ਸੁਣਿਆ ਹੋਵੇਗਾ ਕਿ ਗਿਆਨੀ ਦਿੱਤ ਸਿੰਘ ਜੀ ਦਾ ਸਾਧੂ ਦਯਾ ਨੰਦ ਨਾਲ ਸੰਵਾਦ ਹੋਇਆ ਤੇ ਇਸ ਸੰਬਾਦ ਵਿੱਚ ਸਾਧੂ ਦਯਾ ਨੰਦ ਨੂੰ ਮੂੰਹ ਦੀ ਖਾਣੀ ਪਈ । ਇਸ ਵਿਸ਼ੇ ਤੇ ਸਿੱਖ ਮਿਸ਼ਨਰੀ ਕਾਲਜ ਵੱਲੋਂ ਛੋਟੀ ਜਿਹੀ ਪੁਸਤਕ ਵੀ ਛਾਪੀ ਗਈ ਹੈ ਜਿਸਦਾ ਨਾਂ ਹੈ ਸਾਧੂ ਸਯਾ ਨੰਦ ਤੇ ਮੇਰਾ ਸੰਬਾਦ । ਪਰ ਇਹ ਸੰਬਾਦ ਕਿਸ ਵਿਸ਼ੇ ਤੇ ਸੀ ਇਸ ਬਾਰੇ ਬਹੁਤ ਹੀ ਘੱਟ ਸਿੱਖਾਂ ਨੂੰ ਪਤਾ ਹੋਵੇਗਾ। ਅਸਲ ਵਿੱਚ ਸਿੱਖਾਂ ਨੂੰ ਹੁਣ ਅਪਣਾ ਇਤਿਹਾਸ ਪੜ੍ਹਨ ਦਾ ਉਕਾ ਹੀ ਚਾਅ ਨਹੀ ਹੈ। ਜਿਹੜੀ ਕਿਤਾਬ ਸਿੱਖ ਮਿਸ਼ਨਰੀ ਕਾਲਜ ਵੱਲੋ ਛਾਪੀ ਗਈ ਹੈ ਇਸ ਦੀ ਕੀਮਤ ਕੇਵਲ ਇੱਕ ਸਮੋਸੇ ਜਿੰਨੀ ਹੈ ਤੇ ਅੱਜ ਦੇ ਸਿੱਖਾਂ ਦੇ ਹਾਲਾਤ ਇਹ ਹਨ ਕਿ ਉਹ ਇੱਕ ਸਮੋਸਾ ਤਾਂ ਖਾ ਸਕਦੇ ਹਨ ਜੋ ਸਿਹਤ ਲਈ ਹਾਨੀਕਾਰਕ ਹੁੰਦਾ ਹੈ ਪਰ ਇੱਕ 15 ਰੁਪਏ ਦੀ ਕਿਤਾਬ ਖਰੀਦਣ ਵੇਲੇ ਸੌ ਵਾਰ ਸੋਚਦੇ ਹਨ ਖੈਰ ਆਪਾਂ ਅਪਣੇ ਵਿਸ਼ੇ ਵੱਲ ਵਧਦੇ ਹਾਂ। ਜੋ ਸਾਧੂ ਦਯਾ ਨੰਦ ਨਾਲ ਗਿਆਨੀ ਦਿੱਤ ਸਿੰਘ ਜੀ ਦਾ ਸੰਬਾਦ ਹੋਇਆ ਉਸ ਵਿੱਚ ਪਹਿਲਾ ਚਰਚਾ ਦਾ ਵਿਸ਼ਾ ਸੀ । ਇਸ ਜਗਤ ਦਾ ਕਰਤਾ ਕੌਣ ਹੈ। ਇਹ ਸੰਬਾਦ 19 ਅਪ੍ਰੈਲ 1877 ਨੂੰ ਲਾਹੌਰ ਵਿਖੇ ਰਤਨ ਚੰਦ ਜੀ ਦੇ ਬਾਗ ਵਿੱਚ ਹੋਇਆ। ਇਸ ਵਿੱਚ ਗਿਆਨੀ ਜੀ ਨੇ ਪੰਡਤ ਦਯਾ ਨੰਦ ਜੀ ਦੇ ਪਹਿਰਾਵੇ ਦਾ ਵੀ ਥੋੜਾ ਜਿਹਾ ਜਿਕਰ ਕੀਤਾ ਹੈ ਜੋ ਇਸ ਤਰਾਂ ਹੈ, "ਕਿ ਰਤਨ ਚੰਦ ਜੀ ਦੇ ਬਾਗ ਵਿੱਚ ਇੱਕ ਵੱਡਾ ਰਿਸ਼ਟ ਪੁਸ਼ਟ ਸਾਧੂ ਨੰਗਾ ਤਕੀਆ ਲਗਾ ਕੇ ਗੁਦੇਲੇ ਪਰ ਬੈਠਾ ਹੈ ਜਿਸ ਦੇ ਸਿਰ ਮੂੰਹ ਪਰ ਤਾਜੀ ਹੀ ਹਜਾਮਤ ਕਰਵਾਈ ਹੋਈ ਹੈ ਅਰ ਜਾਲੀ ਦਾਰ ਚਿੱਟੀ ਟੋਪੀ ਸਿਰ ਤੇ ਲਈ ਹੋਈ ਹੈ। ( ਹਵਾਲਾ ਪੁਸਤਕ ਸਾਧੂ ਦਯਾ ਨੰਦ ਨਾਲ ਮੇਰਾ ਸੰਬਾਦ ਪੰਨਾ 14 ) ਜਿਸਦਾ ਕਾਵ ਰੂਪ ਇਸ ਤਰਾਂ ਹੈ, "ਚੇਲੇ ਅਤੇ ਮੁਰੀਦਾਂ ਉਸਦਯਾ ਚਾ ਅਸਮਾਨ ਚੜ੍ਹਾਇਆ॥ ਕੱਚ ਚਮਕਦੇ ਨੂੰ ਕਰ ਲੈਕਰ ਹੀਰਾ ਚੁਕ ਬਨਾਇਆ॥ ਆਖਨ ਉਸ ਦੇ ਜੋੜਾ ਨਾ ਸੀ ਜਗ ਵਿੱਚ

ਪੰਡਤ ਕੋਈ ।ਭਾਰਤ ਭੂਮੀ ਦੀ ਗਤਿ ਮੁੜ ਕੇ ਉਸੇ ਕੋਲੋਂ ਹੋਈ ॥ ਤੇ ਹਾਲਾਤ ਅੱਜ ਵੀ ਉਸੇ ਤਰਾਂ ਹੀ ਹਨ ਅੱਜ ਵੀ ਨੰਗੇ ਰਹਿਣ ਵਾਲਿਆ ਨੂੰ ਭਾਰਤੀ ਸਮਾਜ ਵਿੱਚ ਰੱਬ ਦਾ ਦਰਜਾ ਦਿੱਤਾ ਜਾਦਾ ਹੈ।ਪੰਜਾਬ ਵਿੱਚ ਵਿਹਲੜ ਸਾਧਾ ਨੂੰ,ਅਖੋਤੀ ਬਾਬਿਆ ਨੂੰ ਰੱਬ ਰੂਪ ਮੰਨਿਆਂ ਜਾਦਾ ਹੈ।ਇਥੇ ਇੱਕ ਸੱਚੀ ਘਟਨਾਂ ਦਾ ਜਿਕਰ ਕਰਨਾਂ ਬਹੁਤ ਹੀ ਜਰੂਰੀ ਹੈ।ਅਪਣੇ ਆਪ ਨੂੰ ਬਾਬਾ ਅਖਵਾਉਣ ਵਾਲਾ ਇੱਕ ਸਾਧ ਬਾਬਾ ਅਪਣੇ ਕਿਸੇ ਜਰੂਰੀ ਕੰਮ ਲਈ ਅਪਣੀ ਚਾਲੀ ਲੱਖ ਵਾਲੀ ਗੱਡੀ ਤੇ ਮੇਰੇ ਕੋਲ ਆ ਗਿਆ।ਬਾਬਾ ਜੀ ਨੇ ਲੱਖ ਰੁਪਏ ਦੀ ਕੀਮਤ ਦਾ ਆਈ ਫੋਨ ਵੀ ਰੱਖਿਆ ਹੋਇਆ ਸੀ ਤੇ ਅਪਣੇ ਆਪ ਨੂੰ ਚਲਾਕ ਵੀ ਬਹੁਤ ਸਮਝਦਾ ਸੀ।ਮੈ ਆਖਿਆ ਬਾਬਾ ਜੀ ਤੁਹਾਡੀ ਕੋਈ ਮੇਲ ਆਈ ਡੀ ਬਣੀ ਹੋਈ ਹੈ ਬਾਬਾ ਜੀ ਨੇ ਝੱਟ ਹਾਂ ਵਿੱਚ ਉਤਰ ਦੇ ਦਿੱਤਾ ਮੈ ਸੋਚਿਆ ਲਗਦਾ ਬਾਬਾ ਪੜ੍ਹਿਆ ਲਿਖਿਆ ਹੋਇਆ ਹੈ।ਜੋ ਮੇਲ ਆਈ ਡੀ ਵੀ ਵਰਤਦਾ ਹੈ ਮੈ ਬਾਬਾ ਜੀ ਨੂੰ ਆਖਿਆ ਕਿ ਆਪ ਜੀ ਦੀ ਮੈਲ ਆਈ ਡੀ ਤੇ ਇੱਕ ਪਾਸਵਰਡ ਆਇਆ ਹੈ ਜਰਾ ਮੈਲ ਆਈ ਡੀ ਖੋਲ ਕੇ ਦੱਸਣਾ ਕੀ ਪਾਸਵਰਡ ਆਇਆ ਹੈ ਤਾਂ ਜੋ ਆਪਾ ਅਪਣਾ ਕੰਮ ਖਤਮ ਕਰ ਸਕੀਏ ।ਬਾਬਾ ਜੀ ਵਿਚਾਰੇ ਪੰਦਰਾ ਮਿੰਟ ਅਪਣੇ ਫੋਨ ਵੱਲ ਬਿਟਰ ਬਿਟਰ ਝਾਕਦੇ ਰਹੇ ਪਰ ਉਹਨਾ ਨੂੰ ਅਪਣੀ ਮੈਲ ਖੋਲਣੀ ਨਾਂ ਆਈ।ਕਹਿਣ ਤੋ ਭਾਵ ਬਾਬਾ ਚਲਾਕ ਤਾਂ ਸੀ ਪਰ ਬੁਧੀਮਾਨ ਨਹੀ ਸੀ।ਲੱਖ ਰੁਪਏ ਦਾ ਫੋਨ ਕੇਵਲ ਸੁਣਨ ਅਤੇ ਕਰਨ ਲਈ ਹੀ ਰੱਖਿਆ ਹੋਇਆ ਸੀ ਜਦੋ ਕਿ ਇਹ ਕੰਮ ਤਾਂ ਹਜਾਰ ਪੰਦਰਾ ਸੋ ਵਾਲਾ ਫੋਨ ਵੀ ਕਰ ਹੀ ਦਿੰਦਾ ਹੈ।

ਪਹਿਲੇ ਸਵਾਲ ਦੇ ਉਤਰ ਵਿੱਚ ਸਵਾਮੀ ਜੀ ਨੇ ਆਖਿਆ ਕਿ ਜਗਤ ਦਾ ਕਰਤਾ ਈਸ਼ਵਰ ਹੈ।ਜਿਸ ਤੋ ਬਾਅਦ ਗਿਆਨੀ ਜੀ ਨੇ ਫੇਰ ਪੁਛਿਆ ਕਿ ਈਸ਼ਵਰ ਇਸ ਜਗਤ ਨੂੰ ਅਪਣੇ ਆਪ ਵਿੱਚੋ ਪੈਦਾ ਕਰਦਾ ਹੈ ਜਾਂ ਕਿਸੇ ਹੋਰ ਵਸਤੂ ਤੋ ?ਇਸਦਾ ਉਤਰ ਪੰਡਤ ਜੀ ਨੇ ਉਸੇ ਵੇਲੇ ਇਹ ਦਿੱਤਾ ਕਿ ਈਸ਼ਵਰ ਅਪਣੇ ਆਪ ਵਿੱਚੋ ਕਿਥੋਂ ਕਰੇਗਾ। ਕਿਉਕਿ ਉਹ ਨਿਰਾਕਾਰ ਹੈ ਕਿਤੂੰ ਚਾਰੇ ਪ੍ਰਮਾਣੂਆਂ ਤੇ ਸ੍ਰਿਸ਼ਟੀ ਦੀ ਰਚਨਾਂ ਕਰਦਾ ਹੈ ।(ਹਵਾਲਾ ਪੁਸਤਕ ਸਾਧੂ ਦਯਾ ਨੰਦ ਨਾਲ ਮੇਰਾ ਸੰਬਾਦ ਪੰਨਾ 15 ) ਇਸ ਤੇ ਗਿਆਨੀ ਜੀ ਨੇ ਪੁਛਿਆ ਕਿ ਇਨ੍ਹਾ ਚਾਰਾ ਤੱਤਾਂ ਦੇ ਪ੍ਰਮਾਣੂ ਅੱਗੇ ਹੀ ਬਣੇ ਸਨ ਕਿ ਇਨ੍ਹਾ ਨੂੰ ਵੀ ਈਸ਼ਵਰ ਨੇ ਰਚਿਆ ਸੀ ? ਤਦ ਪੰਡਤ ਜੀ ਹਸ ਕਿ ਆਖਣ ਲੱਗੇ ਕਿ ਈਸ਼ਵਰ ਕੋਈ ਸਕਾਰ ਪਦਾਰਥ ਨਹੀ ਜੋ ਸਥੂਲ ਤੱਤਾਂ ਨੂੰ ਅਪਣੀ ਆਤਮਾਂ ਤੇ ਰਚਦਾ ਕਿੰਤੂ ਇਹ ਚਾਰੇ ਤੱਤਾਂ ਦੇ ਪ੍ਰਮਾਣੂ ਅੱਗੇ ਹੀ ਹਨ ਅਰ ਇਹ ਅਨਾਦੀ ਹਨ,ਜਿਸਤੇ ਈਸ਼ਵਰ ਨੇ ਇਨ੍ਹਾਂ ਨੂੰ ਪ੍ਰਸਪਰ ਮਿਲਾਕੇ ਜਗ ਰਚਨਾ ਕਰ ਲੀਤੀ ਹੈ।ਪੰਡਤ ਜੀ ਦੀ ਇਨੀ ਗੱਲ ਸੁਣਦੇ ਸਾਰ ਹੀ ਗਿਆਨੀ ਜੀ ਸਮਝ ਗਏ ਕਿ ਪੰਡਤ ਕੇਵਲ ਚਲਾਕ ਹੈ ਗਿਆਨਵਾਨ ਨਹੀ ।ਕਈ ਵਾਰੀ ਤਾਂ ਪੰਡਤ ਜੀ ਅਪਣੀ ਹੀ ਕਹੀ ਹੋਈ ਗੱਲ ਨੂੰ ਬਦਲ ਦਿੰਦੇ ਸਨ ਜਿਸਦਾ ਹਵਾਲਾ ਗਿਆਨੀ ਦਿੱਤ ਸਿੰਘ ਜੀ ਨੇ ਇਸ ਤਰਾਂ ਦਿੱਤਾ ਹੈ।ਦੋਹਿਰਾ-ਫਿਰ ਇਹ ਅਪਣੀ ਬਾਤ ਪਰ ਰਹਿੰਦੇ ਨ ਸੀ ਪਰਪੱਕ।ਝੱਟ ਬਦਲਦੇ ਤੁਰਤੁ ਹੀ ਜਿੱਥੇ ਪੈਦਾ ਸ਼ੱਕ। (ਵਿਸਥਾਰ ਲਈ ਪਾਠਕ ਗਿਆਨੀ ਜੀ ਸੀ ਇਹ ਪੁਸਤਕ ਜਰੂਰ ਪੜ੍ਹਨ ) ਸਵਾਮੀ ਜੀ ਦਾ ਉਤਰ ਸੁਣ ਕੇ ਗਿਆਨੀ ਜੀ ਨੇ ਆਖਿਆ ਕਿ ਪੰਡਤ ਜੀ ਆਪ ਜੀ ਦੇ ਕਥਨ ਤੋਂ ਤਾਂ ਈਸ਼ਵਰ ਇੱਕ ਕਾਰੀਗਰ ਰਾਜ ਵਾਂਗ ਸਿੱਧ ਹੁੰਦਾ ਹੈ ਜਿਸ ਤਰਾਂ ਉਹ ਇੱਟਾ ਚੂਨਾ ਗਾਰਾ ਅਤੇ ਲਕੜੀ ਆਦਿਕ ਦਾ ਕਰਤਾ ਨਹੀ ਹੁੰਦਾ ਕਿੰਤੂ ਉਨ੍ਹਾ ਨੂੰ ਤਰਤੀਬ ਵਾਰ ਮਿਲਾ ਕੇ ਇੱਕ ਮਕਾਨ ਬਣਾ ਦਿੰਦਾ ਹੈ।ਕਾਫੀ ਵਿਚਾਰ ਚਰਚਾ ਤੋ ਬਾਅਦ ਗਿਆਨੀ ਜੀ ਨੇ ਆਖ ਦਿੱਤਾ ਕਿ “ਹਮ ਤੋ ਯਹੀ ਜਾਨਤੇ ਹੈ”ਭਾਈ ਜਵਾਹਰ ਸਿੰਘ ਅਤੇ ਸਰਦਾਰ ਅਤਰ ਸਿੰਘ ਜੀ ਦੇ ਕਹਿਣ ਤੇ ਗਿਆਨੀ ਜੀ ਨੇ ਇਹ ਵਿਚਾਰ ਚਰਚਾ ਬੰਦ ਕਰ ਦਿੱਤੀ ਪਰ ਜਾਦੇ ਜਾਦੇ ਪੰਡਤ ਜੀ ਵੀ ਗੁੱਸੇ ਵਿੱਚ ਆਖ ਗਏ ਕਿ ਜਾਓ ਤੁਮ ਕਹਿ ਦੇਵੋ ਕਿ ਹਮ ਜੀਤ ਗਏ ਔਰ ਸਵਾਮੀ ਹਾਰ ਗਏ। ਦੂਸਰਾ ਸ਼ਾਸਤ੍ਰਾਰਥ :-ਦੂਸਰੀ ਵੀਚਾਰ ਚਰਚਾ ਜੋ ਹੋਈ ਉਸ ਦਾ ਵਿਸ਼ਾ ਸੀ, “ਕੀ ਵੇਦ ਈਸ਼ਵਰ ਰਚਿਤ ਹਨ” ? ਜਿਸ ਦਾ ਕਾਵ ਰੂਪ ਇਸ ਤਰਾਂ ਹੈ। ਦੋਹਿਰਾ-ਨਾਲ ਸਾਧ ਦੇ ਦੂਸਰਾ ਜੋ ਮੇਰਾ ਤਕਰਾਰ।ਹੋਇਆ ਸੀ ਜੋ ਸੱਜਨੋ ਸੁਨੀਏ ਨਾਲ ਪਯਾਰ॥ ਵੇਦਾਂ ਨੂੰ ਸੀ ਆਖਦੇ ਹਨ ਈਸ਼ਵਰ ਦੇ ਵਾਕ ਉਸ ਦਾ ਖੰਡਨ ਮੈ ਕਰਿਆ ਖੋਲ ਭਰਮ ਦੇ ਤਾਕ॥ ਦੂਸਰੀ

ਵੀਚਾਰ ਚਰਚਾ ਵਿੱਚ ਸਵਾਮੀ ਜੀ ਨੇ ਸ਼ਰਤ ਰੱਖ ਦਿੱਤੀ ਕਿ ਸਵਾਲ ਉਸੇ ਵਿਸ਼ੇ ਤੇ ਕੀਤਾ ਜਾਵੇ ਜੋ ਅਸੀ ਤੁਹਾਨੂੰ ਵੀਚਾਰ ਸੁਣਾਵਾਗੇ,ਦੂਸਰਾ ਪ੍ਰਸਨ ਉਤਰ ਕੁਰਸੀ ਪਰ ਬੈਠ ਕੇ ਹੋਣਗੇ ਜੋ ਹਾਰ ਜਾਵੇਗਾ ਉਸ ਨੂੰ ਕੁਰਸੀ ਤੋ ਹੇਠਾਂ ਉਤਰ ਕੇ ਦਰੀ ਪਰ ਬੈਠਣਾ ਪਵੇਗਾ ਅਤੇ ਅਪਣੇ ਵਿਸ਼ੇ ਤੇ ਉਲੰਘ ਕੇ ਕੋਈ ਬਾਤ ਭੀ ਨਹੀ ਆਖ ਸਕੇਗਾ। ਇਤਨੀ ਬਾਤ ਕਰਕੇ ਉਨ੍ਹਾ ਨੇ ਅਪਣਾ ਵਖਿਆਨ ਵੇਦਾਂ ਦੇ ਈਸ਼ਵਰੀ ਹੋਣ ਪਰ ਦੇਣਾ ਅਰੰਭ ਕੀਤਾ,ਅਰ ਲੋਗਾ ਪਰ ਇਹ ਸਾਬਤ ਕਰਨਾ ਚਾਹਿਆ ਕਿ ਵੇਦ ਮਨੁੱਖਾ ਦੇ ਕੀਤੇ ਹੋਏ ਨਹੀ ਕਿੰਤੂ ਈਸ਼ਵਰ ਰਚਤ ਹਨ (ਹਵਾਲਾ ਪੁਸਤਕ ਸਾਧੂ ਦਯਾ ਨੰਦ ਨਾਲ ਮੇਰਾ ਸੰਬਾਦ ਪੰਨਾ ਨੰ 19) ਇਸ ਤੇ ਗਿਆਨੀ ਜੀ ਨੇ ਇਤਰਾਜ ਕੀਤਾ ਅਤੇ ਆਖਿਆ ਕਿ ਵੇਦ ਬੈਖਰੀ ਬਾਣੀ ਵਿੱਚ ਹਨ ਭਾਵ ਬੈਖਰੀ ਬਾਣੀ ਉਹ ਹੈ ਜਿਸ ਨੂੰ ਮਨੁੱਖ ਅਪਣੇ ਮੁਖ ਦੁਆਰਾ ਬੋਲ ਕੇ ਪ੍ਰਗਟ ਕਰ ਸਕਦਾ ਹੈ ਜਿਸ ਵੇਲੇ ਪੁਰਖ ਕਿਸੇ ਪਾਸ ਅਪਣੇ ਮਨੋਰਥ ਨੂੰ ਬਾਣੀ ਨਾਲ ਪ੍ਰਗਟ ਕਰੇਗਾ ਤਦ ਇਹ ਬਾਤ ਜਰੂਰ ਹੋਵੇਗੀ ਜੋ ਉਹ ਅੱਖਰ ਬੋਲੇਗਾ ਅੱਖਰਾ ਦੇ ਜੋੜ ਨਾਲ ਪਦ ਬਣਨਗੇ ਤੇ ਪਦਾ ਤੋ ਵਾਕ ਬਣਨਗੇ ਇਸ ਬਾਤ ਨੂੰ ਹਰ ਇੱਕ ਆਦਮੀ ਮੰਨਦਾ ਹੈ ਕਿ ਅੱਖਰਾ ਦਾ ਸਮਦਾਇ ਪਦ ਹਨ ਅਤੇ ਪਦਾ ਦਾ ਸਮਦਾਇ ਵਾਕਯ ਅਰ ਵਾਕ ਹੀ ਮਿਲ ਕੇ ਇੱਕ ਕਥਾ ਕਹਾਣੀ ਦੀ ਸੂਰਤ ਬਣ ਜਾਦੇ ਹਨ ਜਿਨ੍ਹਾ ਨੂੰ ਪੁਰਖ ਇੱਕ ਰੱਖਾ ਦੇ ਢੰਗ ਪਰ ਲਿਆ ਕਿ ਇੱਕ ਕਾਗਦ ਪਰ ਲਿਖ ਦੇਦਾ ਹੈ ਸੋਈ ਇੱਕ ਪੁਸਤਕ ਯਾ ਗ੍ਰੰਥ ਬਣ ਜਾਦਾ ਹੈ । ਇਹ ਸਭ ਸੁਣ ਕੇ ਸਵਾਮੀ ਜੀ ਦੀ ਫੁਕ ਨਿਕਲ ਗਈ ਜਿਸ ਦਾ ਪ੍ਰਸੰਗ ਇਸ ਤਰਾ ਹੈ ਦੋਹਿਰਾ-ਸੁਣ ਕੇ ਇਸ ਪ੍ਰਸੰਗ ਨੂੰ ਗਈ ਚੋਕੜੀ ਭੁੱਲ। ਮਨ ਵਿੱਚ ਸਮਝਿਆ ਸਾਧ ਨੇ ਗਇਆ ਭੇਦ ਸਭ ਖੁਲ॥ ਅੰਤ ਵਿੱਚ ਸਵਾਮੀ ਜੀ ਨੇ ਹਾਰ ਮੰਨ ਕੇ ਆਪ ਹੀ ਆਖ ਦਿੱਤਾ ਕਿ ਵੇਦ ਈਸ਼ਵਰ ਦੀ ਬਾਣੀ ਨਹੀ ਹਨ ਕਿੰਤੂ ਈਸ਼ਵਰ ਦਾ ਗਿਆਨ ਹਨ ਤੀਜੀ ਵੇਰ ਪ੍ਰਸ਼ਨੋਤ੍ਰ:- ਦੋਹਿਰਾ-ਹੁਣ ਤੀਜਾ ਭੀ ਸੁਣ ਲਵੋ ਜੋ ਹੋਇਆ ਵਿਰਤਾਂਤ। ਮੁਕਤ ਪੱਖ ਪਰ ਪੁੱਛਣਾ ਕੀਤੀ ਹੋਇ ਇਕਾਂਤ॥ ਤੀਸਰੀ ਵਾਰ ਸਵਾਮੀ ਜੀ ਇੱਕ ਤਾਲਾਬ ਦੇ ਕਿਨਾਰੇ ਗਲੀਚੇ ਪਰ ਬੈਠੇ ਸੀ ਉਨ੍ਹਾਂ ਦੇ ਕੋਲ ਬਾਬੂ ਬੰਗਾਲੀ ਅਰ ਦੋ ਤਿੰਨ ਰੇਲ ਦੇ ਹੋਰ ਪੰਜਾਬੀ ਬਾਬੂ ਵੀ ਬੈਠੇ ਸਨ ਇਸ ਵਾਰ ਗਿਆਨੀ ਦਿੱਤ ਸਿੰਘ ਜੀ ਦਾ ਸਵਾਮੀ ਜੀ ਨਾਲ ਮੁਕਤੀ ਦੇ ਵਿਸ਼ੇ ਤੇ ਸੰਬਾਦ ਹੋਇਆ। ਇਸ ਵਾਰ ਗਿਆਨੀ ਜੀ ਨੇ ਪੁਛਿਆ ਕਿ ਸੁਵਾਮੀ ਜੀ ਆਪ ਦੇ ਮਤ ਵਿੱਚ ਮੁਕਤੀ ਦਾ ਕਿਆ ਸਰੂਪ ਹੈ ? ਸੁਵਾਮੀ ਜੀ ਨੇ ਉਤਰ ਦਿੱਤਾ, "ਮੁਕਤੀ ਦਾ ਅਰਥ ਹੈ ਛੁੱਟ ਜਾਣਾ। ਗਿਆਨੀ ਜੀ ਨੇ ਫੇਰ ਪੁਛਿਆ ਕਿ ਛੁਟਣਾ ਕਿਆ ਵਸਤੂ ਹੈ ਅਤੇ ਕਿਨ੍ਹਾ ਬਾਤਾਂ ਤੇ ਛੁਟਣਾ ਹੈ ?ਇਸ ਦਾ ਉਤਰ ਸਵਾਮੀ ਜੀ ਨੇ ਦਿੱਤਾ ਕਿ ਛੁੱਟਣ ਵਾਲੀ ਵਸਤੂ ਜੀਵਾਤਮਾ ਹੈ ਅਰ ਛੁੱਟਣਾ ਦੇਹ ਵਿੱਚੋ ਹੈ ਜਿਸਤੇ ਜੀਵ ਦੇ ਦੁੱਖਾਂ ਦੀ ਨਵਿਰਤੀ ਹੁੰਦੀ ਹੈ। ਦੋਹਿਰਾ-ਇਸਨੂੰ ਸੁਣਕੇ ਹੋਇਆ ਮੈਂ ਅਤਿ ਮਨਹਿ ਹੈਰਾਨ। ਇਹਕੀ ਸੁਵਾਮੀ ਆਖਿਆ ਅਪਨਾ ਭਾਰਾ ਗਯਾਨ॥ ਏਹੋ ਜੇਹੀ ਬਾਤ ਤਾਂ ਕਰਦੇ ਨਹੀ ਅਜਾਨ ਅੱਜ ਤੀਕ ਨਾ ਵੇਦ ਵਿੱਚ ਨਾ ਦਰਸ਼ਨ ਪੋਰਾਨ॥ ਇਸ ਪਰ ਗਿਆਨੀ ਜੀ ਨੇ ਆਖਿਆ ਕਿ ਜੀਵ ਕਿਸ ਨੂੰ ਆਖਦੇ ਹਨ ਅਤੇ ਕਿਆ ਸਰੀਰ ਦੇ ਤਿਆਗ ਦਾ ਨਾਮ ਹੀ ਮੁਕਤੀ ਹੈ?ਕਿਤੂ ਜੇ ਇਹੋ ਆਪ ਦਾ ਮਤ ਹੈ ਤਾਂ ਇਹ ਚਾਰ ਵਾਕ ਮਤ ਵਾਲੇ ਵੀ ਭੀ ਮੰਨਦੇ ਹਨ ਕਿ ਮਰ ਗਿਆ ਤਾਂ ਮੁਕਤੀ ਪਾ ਲਈ ਫਿਰ ਆਪ ਅਤੇ ਚਾਰ ਦੇਵਾਕ ਮਤ ਵਿੱਚ ਕਿਆ ਭੇਦ ਹੈ ?ਇਸ ਤੋ ਬਾਅਦ ਸਵਾਮੀ ਜੀ ਨੇ ਆਖ ਦਿੱਤਾ ਕਿ ਅਸੀ ਤਾਂ ਇਹੋ ਜਾਣਦੇ ਹਾਂ ਜੋ ਆਪ ਨੂੰ ਦੱਸਿਆ ਹੈ। ਜਿਸਦਾ ਉਤਰ ਗਿਆਨੀ ਜੀ ਨੇ ਦਿੱਤਾ ਕਿ ਆਪ ਕੁਛ ਨਹੀ ਜਾਣਦੇ ਤੇ ਗਿਆਨੀ ਜੀ ਕਹਿ ਕੇ ਉਠ ਗਏ। ਇਹ ਗਿਆਨੀ ਜੀ ਅਤੇ ਸਾਧੂ ਦਯਾ ਨੰਦ ਜੀ ਦੀ ਆਖਰੀ ਮੁਲਾਕਾਤ ਸੀ ।

ਮੈ ਇਹ ਲੇਖ ਕਿਉ ਲਿਖਿਆ ਅਖੀਰ ਵਿੱਚ ਮੈ ਇਹ ਵੀ ਦੱਸਣਾ ਚਾਹੂੰਦਾ ਹਾਂ ਕਿ ਮੈ ਇਹ ਲੇਖ ਕਿਉ ਲਿਖਿਆ ? ਕੀ ਮੈ ਇਹ ਲੇਖ ਗਿਆਨੀ ਦਿੱਤ ਸਿੰਘ ਜੀ ਨੂੰ ਉਚਾਂ ਅਤੇ ਸਵਾਮੀ ਦਯਾ ਨੰਦ ਜੀ ਨੂੰ ਨੀਵਾਂ ਵਿਖਾਉਣ ਲਈ ਲਿਖਿਆ ਗਿਆ ਹੈ। ਨਹੀ ਸੰਗਤ ਜੀ ਇਸ ਤਰਾ ਬਿਲਕੁਲ ਵੀ ਨਹੀ ਕਿਓਕਿ ਗੁਰੂ ਸਾਹਿਬ ਜੀ ਦਾ ਤਾਂ ਹੁਕਮ ਹੈ ਕਿ "ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥ (ਮਾਝ ਮ.੫.ਅੰਗ 97) ਇਸ ਲੇਖ ਨੂੰ ਲਿਖਣ ਦਾ ਮੇਰਾ ਉਦੇਸ਼ ਸੀ ਅਪਣੇ ਇਤਿਹਾਸ ਨੂੰ

ਬਾਕੀ ਸਫਾ 41 'ਤੇ

# ਸਿੱਖਾ ਤੂੰ ਸਿੱਖ ਬਣ ਆਪੇ।

-ਆਤਮਾ ਸਿੰਘ ਸ਼ੇਰਖਾਂ

ਮਸਕੀਨ ਜੀ ਕਿਹਾ ਕਰਦੇ ਸਨ ਕਿ ਕਿਸੇ ਨੇ ਕਦੇ ਸ਼ੇਰ ਨੂੰ ਇਹ ਨਹੀਂ ਕਿਹਾ ਕਿ ਤੂੰ ਸ਼ੇਰ ਬਣ , ਸ਼ੇਰ ਸ਼ੇਰ ਹੀ ਹੈ। ਕਿਸੇ ਨੇ ਕਦੇ ਗਊ ਨੂੰ ਨਹੀਂ ਕਿਹਾ, ਗਊ ਤੂੰ ਗਊ ਬਣ, ਗਊ ਗਊ ਹੀ ਹੈ। ਉੱਲੂ ਨੂੰ ਕਦੇ ਕਿਸੇ ਨਹੀਂ ਕਿਹਾ, ਉੱਲੂਆ ਤੂੰ ਉੱਲੂ ਬਣ । ਉੱਲੂ ਉੱਲੂ ਹੀ ਹੈ। ਪਰ ਬੰਦੇ ਨੂੰ ਕਿਹਾ ਜਾਂਦਾ ਹੈ , ਬੰਦਿਆ ਤੂੰ ਬੰਦਾ ਬਣ । ਮੇਰੇ ਖਿਆਲ ਵਿੱਚ ਅੱਜ ਤੱਕ ਕਿਸੇ ਸਿੱਖ ਨੂੰ ਇਹ ਨਹੀ ਕਿਹਾ ਕਿ ਸਿੱਖਾਂ ਤੂੰ ਸਿੱਖ ਬਣ। ਸਿੱਖੀ ਸਿਧਾਂਤਾਂ ਨੂੰ ਧਿਆਨ ਵਿੱਚ ਰੱਖ ਕੇ ਮੈਂ ਦੇਖ ਰਿਹਾ ਹਾਂ ਕਿ ਸਿੱਖ, ਸਿੱਖ ਨਹੀਂ ਹੈ। ਉਹ ਆਪਣੇ ਆਪ ਨੂੰ ਸਿੱਖ ਸਮਝ ਰਿਹਾ ਹੈ, ਪਰ ਹੈ ਨਹੀਂ। ਸਿੱਖ ਉਹ ਹੈ ਜੋ ਆਪਣਾ ਜੀਵਨ, ਸਿੱਖ ਰਹਿਤ ਮਰਯਾਦਾ ਅਨੁਸਾਰ ਗੁਜ਼ਾਰਦਾ ਹੈ, ਵਿਰਲੇ ਸਿੱਖਾਂ ਦਾ ਜੀਵਨ ਹੀ ਸਿੱਖ ਰਹਿਤ ਮਰਯਾਦਾ ਦੇ ਅਨੁਸਾਰ ਹੁੰਦਾ ਹੈ। ਗੁਰਦੁਆਰਿਆਂ ਦਾ ਪ੍ਰਬੰਧ ਸ਼੍ਰੋਮਣੀ ਕਮੇਟੀ ਕੋਲ ਆਇਆ ਤਾਂ ਚੌਦਾਂ ਪੰਦਰਾਂ ਸਾਲ ਦੇ ਵਿਚਾਰ ਵਟਾਂਦਰੇ, ਤੇ ਬੈਠਕਾਂ ਕਰਕੇ ਸਿੱਖ ਰਹਿਤ ਮਰਯਾਦਾ ਤਿਆਰ ਕੀਤੀ ਗਈ। ਸਾਰੀ ਦੁਨੀਆਂ ਦੇ ਧਾਰਮਿਕ ਵਿਦਵਾਨਾਂ ਦੇ ਸੁਝਾਅ ਲੈ ਕੇ ਤਿਆਰ ਕੀਤੀ ਗਈ, ਤਾਂ ਕਿ ਸਾਰਾ ਸਿੱਖ ਜਗਤ ਇਸ ਮਰਿਯਾਦਾ ਤੇ ਚੱਲੇ ਤੇ ਸਾਰੇ ਸਿੱਖ ਜਗਤ ਵਿੱਚ ਇੱਕਸਾਰਤਾ ਆ ਜਾਵੇ। ਪਰ ਇਸ ਮਰਿਯਾਦਾ ਨੂੰ ਲਾਗੂ ਕਰਨ ਵੱਲ ਵਿਸ਼ੇਸ਼ ਧਿਆਨ ਨਹੀਂ ਦਿੱਤਾ ਗਿਆ। ਜਿਸ ਦਾ ਨਤੀਜਾ ਇਹ ਹੈ ਕਿ ਅੱਜ ਸਿੱਖ ਰਹਿਤ ਮਰਯਾਦਾ ਕਿਤੇ ਵੀ ਲਾਗੂ ਨਹੀਂ, ਕਿਤਾਬਾਂ ਵਿੱਚ ਹੀ ਲਿਖੀ ਰਹਿ ਗਈ ਹੈ। ਗੁਰਦੁਆਰਿਆਂ ਵਿੱਚ ਭੇਜੀ ਵੀ ਘੱਟ ਹੀ ਜਾਂਦੀ ਹੈ ਗ੍ਰੰਥੀਆਂ ਦਾ ਸਿੱਖ ਰਹਿਤ ਮਰਿਆਦਾ ਵੱਲ ਇੰਨਾ ਘੱਟ ਧਿਆਨ ਹੈ ਕਿ ਬਹੁ ਗਿਣਤੀ ਗ੍ਰੰਥੀ ਪੰਜ ਪਿਆਰਿਆਂ ਦੇ ਦੋ ਛਾਂਦੇ ਕੱਢਣ ਦੀ ਥਾਂ ਛੇ ਛਾਂਦੇ ਕੱਢ ਦੇ ਹਨ। ਇੱਕ ਛਾਂਦੇ ਗੁਰੂ ਗ੍ਰੰਥ ਸਾਹਿਬ ਦੇ ਪੀੜੇ ਥੱਲੇ ਰੱਖਣ ਵਾਲਾ ਵੀ ਨਾਲ ਹੀ ਕੱਢਦੇ ਹਨ। ਸਿੱਖ ਰਹਿਤ ਮਰਯਾਦਾ ਵੱਲ ਸੌ ਫਿਸਦੀ ਅਣਗਹਿਲੀ ਵਰਤੀ ਜਾ ਰਹੀ ਹੈ। ਸਿੱਖਾ ਤੈਨੂੰ ਕਿਸੇ ਸਿੱਖ ਨਹੀਂ ਬਣਾਉਣਾ , ਜੇ ਸਮਝਦਾ ਹੈਂ ਕਿ ਮੈਂ ਸਿੱਖ ਹਾਂ ਤਾਂ ਸਿੱਖ ਬਣ ਆਪੇ। ਸੌਖਾ ਢੰਗ ਆਪਣੇ ਅੰਦਰ ਸਿੱਖੀ ਦੀ ਪਰਖ ਕਰਨ ਦਾ ਮੈਂ ਤੈਨੂੰ ਦੱਸਦਾ ਹਾਂ। ਸਿੱਖ ਰਹਿਤ ਮਰਯਾਦਾ ਜਿੱਥੋਂ ਤੈਨੂੰ ਮਿਲਦੀ ਹੈ ਪ੍ਰਾਪਤ ਕਰ। ਉਸ ਨੂੰ ਵਾਰ-ਵਾਰ ਪੜ੍ਹ। ਬਾਬਿਆਂ ਵਾਂਗ ਇੱਕ ਲੱਖ ਵਾਰ ਪੜ੍ਹਨ ਬਾਰੇ ਨਹੀਂ ਆਖਾਗਾਂ । ਆਪਣੇ ਆਪ ਦੀ ਪੜਚੋਲ ਕਰ, ਤੈਨੂੰ ਪਤਾ ਲੱਗ ਜਾਏਗਾ ਤੇਰਾ ਜੀਵਨ ਕਿੰਨਾ ਕੁ ਸਿੱਖ ਰਹਿਤ ਮਰਿਯਾਦਾ ਅਨੁਸਾਰ ਹੈ। ਤੈਨੂੰ ਮਾਲੂਮ ਹੋ ਜਾਵੇਗਾ ਕਿ ਜੋ ਕਿਹਾ ਜਾ ਰਿਹਾ ਹੈ ਕਿ ਸਿੱਖਾ ਤੂੰ ਸਿੱਖ ਨਹੀਂ ਸਹੀ ਕਿਹਾ ਜਾ ਰਿਹਾ ਹੈ। ਇਸ ਵਿਚ ਰੱਤੀ ਭਰ ਵੀ ਝੂਠ ਨਹੀਂ। ਹੁਣ ਆਪਣੇ ਆਪ ਨੂੰ ਸਿੱਖ ਬਣਾਉਣ ਦਾ ਯਤਨ ਸ਼ੁਰੂ ਕਰ ਦੇ। ਸਿੱਖ ਰਹਿਤ ਮਰਿਯਾਦਾ ਵਿੱਚ ਜੋ ਮੰਨਣ ਨੂੰ ਕਿਹਾ ਗਿਆ ਹੈ ਉਹ ਮੰਨ। ਜੋ ਛੱਡਣ ਨੂੰ ਕਿਹਾ ਗਿਆ ਹੈ ਉਹ ਛੱਡ ਦੇ। ਆਪਣਾ ਜੀਵਨ ਸਿੱਖ ਰਹਿਤ ਮਰਿਯਾਦਾ ਅਨੁਸਾਰ ਘੜ । ਗੁਰਮਤਿ ਗਿਆਨ ਪ੍ਰਾਪਤ ਕਰਨ ਵਾਸਤੇ 'ਗੁਰਮਤਿ ਮਾਰਤੰਡ' ਲਿਖਿਤ ਭਾਈ ਕਾਨ੍ਹ ਸਿੰਘ ਨਾਭਾ ਦੇ ਦੋਵੇਂ ਭਾਗ ਲੈ ਕੇ ਘਰ ਲੈ ਆ। ਉਸ ਨੂੰ ਧਿਆਨ ਨਾਲ ਪੜ੍ਹ । ਗੁਰਮਤਿ ਦਾ ਸਾਰਾ ਗਿਆਨ, ਜੋ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਦੇਣਾ ਚਾਹੁੰਦੇ ਹਨ, ਮਾਰਤੰਡ ਵਿਚ ਬੜੇ ਸਰਲ ਢੰਗ ਨਾਲ ਸਮਝਾਇਆ ਗਿਆ ਹੈ। ਗੁਰਮਤਿ ਗਿਆਨ ਦਾ ਅਥਾਹ ਸਾਗਰ ਹੈ ਗੁਰਮਤਿ ਮਾਰਤੰਡ। ਗੁਰਮਤਿ ਦੇ ਸਿਧਾਂਤ ਬੜੇ ਸੁਚੱਜੇ ਢੰਗ ਨਾਲ ਸਮਝਾਏ ਗਏ ਹਨ। ਜੇ ਸਿੱਖ ਆਪਣੇ ਆਪ ਨੂੰ ਸਿੱਖ ਸਮਝਦਾ ਹੈ ਤਾਂ ਇਹਨਾਂ ਪੁਸਤਕਾਂ ਦੀ ਸਹਾਇਤਾ ਨਾਲ ਤੂੰ ਸਿੱਖ ਬਣ ਜਾਏਗਾ। ਤੈਨੂੰ ਗਿਆਨ ਹੋ ਜਾਏਗਾ ਕਿ ਸਿੱਖ ਜਗਤ ਨੂੰ ਤਾਂ ਪੁਜਾਰੀ ਤਬਕਾ ਗੁਰਮਤਿ ਤੋਂ ਪਾਸੇ ਹੀ ਉਲਝਾਈ ਫਿਰਦਾ ਹੈ।

ਅਸਲ ਗਿਆਨ ਨਾ ਦੇ ਕੇ ਕਰਮਕਾਂਡਾਂ ਵਿੱਚ ਪਰਚਾਈ ਫਿਰਦਾ ਹੈ। ਸਿੱਖ ਜਗਤ ਖ਼ਰਚ ਬਹੁਤ ਕਰ ਰਿਹਾ ਹੈ, ਵਿਖਾਵੇ ਦੇ ਕੰਮਾਂ ਤੇ, ਕਰਮਕਾਂਡਾਂ ਤੇ, ਪਰ ਗੁਰਮਤਿ ਤੋਂ ਦੂਰ ਰੱਖਿਆ ਜਾ ਰਿਹਾ ਹੈ। ਪੁਜਾਰੀ ਤਬਕਾ ਖੁਸ਼ਹਾਲ ਹੁੰਦਾ ਜਾ ਰਿਹਾ ਹੈ, ਸਿੱਖ ਸਿੱਖੀ ਤੋਂ ਦੂਰ ਹੁੰਦਾ

ਜਾ ਰਿਹਾ ਹੈ। ਜਦੋਂ ਤੂੰ ਸਿੱਖ ਬਣੇਂਗਾ ਤਾਂ ਉਲਟੀ ਗੰਗਾ ਵਗੇਗੀ। ਗ੍ਰੰਥੀ ਵੀ ਸਿੱਖ ਬਣ ਜਾਣਗੇ। ਕੀਰਤਨੀਏ ਵੀ ਸਿੱਖ ਬਣ ਜਾਣਗੇ, ਕਥਾ ਵਾਚਕ ਵੀ ਸਿੱਖ ਬਣ ਜਾਣਗੇ, ਪ੍ਰਚਾਰਕ ਵੀ ਸਿੱਖ ਬਣ ਜਾਣਗੇ। ਜਦੋ ਜੜ ਹਰੀ ਹੋ ਗਈ ਤਾਂ ਸਾਰਾ ਰੁੱਖ ਹਰਾ ਹੋ ਜਾਵੇਗਾ।

ਹੁਣ ਵੀ ਇਹ ਸਾਰੇ ਤੈਨੂੰ ਖੁਸ਼ ਕਰਨ ਲਈ ਯਤਨ ਸ਼ੀਲ ਰਹਿੰਦੇ ਹਨ। ਤੂੰ ਸਿੱਖ ਰਹਿਤ ਮਰਿਆਦਾ ਤੋ ਅਣਜਾਣ ਹੈਂ ਇਹ ਤੈਨੂੰ ਅਣਜਾਣ ਹੀ ਰੱਖਣਾ ਚਾਹੁੰਦੇ ਹਨ। ਜਦੋਂ ਤੂੰ ਸਿੱਖ ਰਹਿਤ ਮਰਿਆਦਾ ਅਨੁਸਾਰ ਚੱਲੇਂਗਾ ਤਾਂ ਇਹ ਵੀ ਤੇਰੇ ਅਨੁਕੂਲ ਹੋ ਜਾਣਗੇ, ਹੁਣ ਵੀ ਇਹ ਤੇਰੇ ਅਨੁਕੂਲ ਹੀ ਚੱਲ ਰਹੇ ਹਨ। ਜਿਵੇਂ ਤੂੰ ਕਹਿੰਦਾ ਹੈਂ ਉਵੇਂ ਹੀ ਇਹ ਕਰਦੇ ਹਨ। ਤੂੰ ਸੂਤਕ ਕੱਢਣ ਲਈ ਕਹਿੰਦਾ ਹੈ ਇਹ ਤੇਰਾ ਸੂਤਕ ਕੱਢ ਦਿੰਦੇ ਹਨ। ਤੂੰ ਸੂਤਕ ਦੇ ਭਰਮ ਨੂੰ ਨਹੀਂ ਮੰਨੇਂਗਾ , ਸੂਤਕ ਕੱਢਣ ਲਈ ਨਹੀਂ ਆਖੇਂਗਾ ਤਾਂ ਇਹ ਸੂਤਕ ਕਿਸਦਾ ਕੱਢਣਗੇ। ਇਹ ਤੇਰਾ ਹੁਕਮ ਮੰਨ ਦੇ ਹਨ, ਗੁਰੂ ਦਾ ਨਹੀਂ। ਤੂੰ ਇਹਨਾਂ ਨੂੰ ਗ੍ਰੰਥੀ ਬਣਾਇਆ ਹੈ ਗੁਰੂ ਨੇ ਨਹੀਂ। ਤੂੰ ਸਾਹਾ ਨਹੀਂ ਸੁਧਾਵੇਂਗਾਂ ਤਾਂ ਇਹ ਸਾਹਾ ਕਿਸਦਾ ਸੋਧਣਗੇ। ਤੈਨੂੰ ਰਾਜੀ ਰੱਖਣ ਲਈ ਹੀ ਦੇਵੀ ਦਿਆਲ ਦੀ ਜੰਤ੍ਰੀ ਖ੍ਰੀਦ ਕੇ ਰੱਖੀ ਹੋਈ ਹੈ। ਤੂੰ ਮੁਹਰਤ ਪੁੱਛਣ ਜਾਨਾ ਹੈਂ ਤਾਂ ਤੈਨੂੰ ਮੁਹਰਤ ਦੱਸਦੇ ਹਨ। ਸਿੱਖਾ, ਤੂੰ ਸਿੱਖ ਬਣ ਆਪੇ, ਤੈਨੂੰ ਕਿਸੇ ਨੇ ਸਿੱਖ ਨਹੀਂ ਬਣਾਉਣਾ। ਜਦੋਂ ਤੂੰ ਸਿੱਖ ਬਣ ਗਿਆ, ਤੂੰ ਲੁੱਟ ਦਾ ਮਾਲ ਨਹੀਂ ਰਹਿਣਾ। ਮਸਕੀਨ ਜੀ ਆਪਣੇ ਜੀਵਨ ਭਰਦੇ ਤਜਰਬੇ ਅਨੁਸਾਰ ਕਿਹਾ ਕਰਦੇ ਸਨ, ਗੁਰਦੁਆਰਿਆਂ ਵਿੱਚ ਜਿੰਨੇ ਸਿੱਖ ਕੰਮ ਕਰਦੇ ਹਨ, ਗ੍ਰੰਥੀ, ਸੇਵਾਦਾਰ, ਪ੍ਰਚਾਰਕ, ਕਥਾਵਾਚਕ, ਕੀਰਤਨੀਏ, ਛੋਟੀ ਤੋਂ ਛੋਟੀ ਡਿਊਟੀ ਤੋਂ ਲੈ ਕੇ ਵੱਡੀ ਤੋਂ ਵੱਡੀ ਡਿਊਟੀ ਤੱਕ ਇਹਨਾਂ ਵਿੱਚ ਪੰਜ ਪ੍ਰਤੀਸ਼ਤ ਗੁਰਮਤਿ ਦੇ ਗਿਆਤਾ ਹੋਣਗੇ, ਇਸ ਤੋਂ ਵੱਧ ਨਹੀਂ। ਜਦੋ ਗੁਰਦੁਆਰਿਆਂ ਵਿੱਚ ਰਹਿਣ ਵਾਲਿਆਂ ਵਿੱਚੋ ਇਨ੍ਹੇ ਗੁਰਮਤਿ ਗਿਆਨ ਤੋ ਖਾਲੀ ਹਨ ਤਾਂ ਬਾਕੀ ਸਿੱਖ ਜਗਤ ਬਾਰੇ ਤੁਸੀਂ ਅੰਦਾਜ਼ਾ ਲਾ ਸਕਦੇ ਹੋ। ਜਿਨ੍ਹਾਂ ਗ੍ਰੰਥੀਆਂ, ਕੀਰਤਨੀਆਂ, ਪ੍ਰਚਾਰਕਾਂ, ਕਥਾਵਾਚਕਾ, ਦਾ ਜੀਵਨ ਸਿੱਖ ਰਹਿਤ ਮਰਯਾਦਾ ਅਨੁਸਾਰੀ ਹੈ, ਉਨ੍ਹਾਂ ਨੂੰ ਮੇਰਾ ਸਾਦਰ ਪ੍ਰਨਾਮ ਹੈ।

**********

ਸਫ਼ਾ 39 ਦਾ ਬਾਕੀ

ਪੜ੍ਹਨ ਦੀ ਰੁਚੀ ਪੈਦਾ ਕਰਨਾਂ।ਸਾਡੇ ਸਮਾਜ ਵਿੱਚ ਅਨੇਕਾਂ ਹੀ ਅਜਿਹੇ ਬਾਬੇ,ਸਾਧ,ਜਾਂ ਆਪੇ ਬਣੇ ਸੰਤ ਪੈਦਾ ਹੋ ਗਏ ਹਨ ਜੋ ਅਪਣੇ ਸਰਧਾਲੂਆ ਨੂੰ ਬੜੇ ਹੀ ਅਰਾਮ ਨਾਲ ਮੂਰਖ ਬਣਾ ਦਿੰਦੇ ਹਨ। ਤੇ ਸਰਧਾਲੂ ਨੂੰ ਇਹ ਅਹਿਸਾਸ ਵੀ ਨਹੀ ਹੂੰਦਾ ਕਿ ਉਹ ਮੂਰਖਾਂ ਦੀ ਕਤਾਰ ਵਿੱਚ ਖੜ੍ਹਾ ਹੋ ਚੁਕਾ ਹੈ। ਸਾਧੂ ਦਯਾ ਨੰਦ ਤੇ ਮੇਰਾ ਸੰਬਾਦ ਪੁਸਤਕ ਵਿੱਚ ਗਿਆਨੀ ਦਿੱਤ ਸਿੰਘ ਜੀ ਨੇ ਇਥੋ ਤੱਕ ਵੀ ਲਿਖਿਆ ਹੈ ਕਿ, "ਮੈ ਸਵਾਮੀ ਜੀ ਨੂੰ ਅਪਣੇ ਅੱਖੀ ਅੱਛੀ ਤਰ੍ਹਾਂ ਦੇਖਯਾ ਅਤੇ ਕੰਨੀ ਉਨ੍ਹਾ ਦੇ ਵੱਖਯਾਨ ਸੁਣੇ ਸਨ ਉਸ ਤੇ ਮੈ ਇਸ ਨਤੀਜੇ ਪਰ ਪਹੁਚਿਆ ਹਾਂ ਕਿ ਉਹ ਧਰਮਾਤਮਾਂ ਦੀ ਸ਼੍ਰੇਣੀ ਵਿੱਚ ਤਾਂ ਕਦੀ ਭੀ ਨਹੀ ਆਉਦੇ,ਦੂਸਰਾ ਮੈਂ ਉਨ੍ਹਾਂ ਨੂੰ ਐਸੇ ਵਿਦਵਾਨਾਂ ਦੀ ਉਸ ਸ਼੍ਰੇਣੀ ਵਿੱਚ ਭੀ ਸ਼ਾਮਲ ਕਰਦਾ ਲੱਜਤ ਹੁੰਦਾ ਹਾਂ ਜਿਹੜੀ ਹਿੰਦੂ ਲੋਗਾਂ ਵਿੱਚ ਹੀ ਵਿਦਿਆ ਦਾ ਭੰਡਾਰ ਸਮਝੀ ਜਾਦੀ ਹੈ ਇਹ ਅਪਣੀ ਹੀ ਗੱਲ ਝੱਟ ਬਦਲ ਵੀ ਲੈਂਦੇ ਸਨ ਦੋਹਿਰਾ-ਫਿਰ ਇਹ ਅਪਣੀ ਬਾਤ ਪਰ ਰਹਿੰਦੇ ਨ ਸੀ ਪਰਪੱਕ।ਝੱਟ ਬਦਲਦੇ ਤੁਰਤੁ ਹੀ ਜਿਥੇ ਪੈਂਦਾ ਸ਼ੱਕ॥ਅਖੀਰ ਵਿੱਚ ਗਿਆਨੀ ਦਿੱਤ ਸਿੰਘ ਜੀ ਲਿਖਦੇ ਹਨ ਕਿ ਜੇ ਕੋਈ ਮੈਨੂੰ ਇਹ ਪੁੱਛੇ ਕਿ ਜੇ ਉਨ੍ਹਾ ਦੀ ਵਿੱਦਯਾ ਬੁਧੀ ਦਾ ਇਹ ਹਾਲ ਸੀ ਤਾਂ ਇਸ ਦੇਸ਼ ਵਿੱਚ ਇਹ ਸ਼ੋਰ ਸ਼ਰਾਬਾ ਕਯੋ ਪੈ ਗਿਆ ? ਇਸ ਦਾ ਉਤਰ ਇਤਨਾ ਹੀ ਹੈ ਉਸ ਵੇਲੇ ਦੇ ਪੰਡਤ ਵੇਦ ਅਤੇ ਵਿਆਕਰਣ ਘੱਟ ਜਾਣਦੇ ਸੇ ਜਿਸ ਤੇ ਪੰਜਾਬ ਵਿੱਚ ਉਨ੍ਹਾ ਨੇ ਕਾਮਯਾਬੀ ਹਾਸਲ ਕਰ ਲਈ ਜਿਸ ਦਾ ਕੇਵਲ ਸਬੂਤ ਇਹ ਹੈ ਕਿ ਦੱਖਣ ਅਤੇ ਬੰਗਾਲ ਵਿੱਚ ਉਨ੍ਹਾ ਨੂੰ ਕੋਈ ਭੀ ਨਹੀ ਜਾਣਦਾ (ਹਵਾਲਾ ਪੁਸਤਕ ਸਾਧੂ ਦਯਾ ਨੰਦ ਤੇ ਮੇਰਾ ਸੰਬਾਦ ਪੰਨਾ 48) ਵਧੇਰੇ ਜਾਣਕਾਰੀ ਲਈ ਪਾਠਕ ਇਹ ਪੁਸਤਕ ਜਰੂਰ ਪੜ੍ਹਨ।ਸੋ ਆਉ ਮੇਰੇ ਵੀਰੋ ਆਪਾ ਅਪਣੇ ਇਤਿਹਾਸ ਨੂੰ ਆਪ ਪੜੀਏ ਅਤੇ ਅਪਣਾ ਦਿਮਾਗੀ ਪੱਧਰ ਉਚਾ ਕਰੀਏ।

**88475 46903**

**********

# ਮੇਰੇ ਪਿਆਰੇ ਨਾਨਾ ਜੀ

-ਸੁਖ਼ਨ

ਆਪ ਸਭ ਸਰਦਾਰ ਮਨਮੋਹਨ ਸਿੰਘ ਦਾਊਂ ਨੂੰ ਇੱਕ ਉੱਘੀ ਸਾਹਿਤਕ ਹਸਤੀ ਦੇ ਤੌਰ ਤੇ ਤਾਂ ਜਾਣਦੇ ਹੋ ਪਰ ਮੈਂ ਉਨ੍ਹਾਂ ਦੀ ਨਿੱਜੀ ਜ਼ਿੰਦਗੀ 'ਤੇ ਕੁਝ ਚਾਨਣ ਪਾਉਣਾ ਚਾਹੁੰਦੀ ਹਾਂ। ਮੈਂ ਆਪਣੇ ਆਪ ਨੂੰ ਬਹੁਤ ਖੁਸ਼ਨਸੀਬ ਸਮਝਦੀ ਹਾਂ ਕਿ ਮੇਰੀ ਜ਼ਿੰਦਗੀ ਦੇ ਵਿੱਚ ਰੱਬ ਨੇ ਉਨ੍ਹਾਂ ਨੂੰ ਮੇਰੇ ਨਾਨਾ ਜੀ ਦੇ ਰੂਪ ਵਿੱਚ ਭੇਜਿਆ ਪਰ ਮੇਰੇ ਲਈ ਬਚਪਨ ਤੋਂ ਉਹ ਮੇਰੇ ਨਾਨਾ ਜੀ ਹੀ ਨਹੀਂ ਬਲਕਿ ਸਭ ਤੋਂ ਵਧੀਆ ਦੋਸਤ ਜਾਂ ਜਿਵੇਂ ਨਾਨਾ ਜੀ ਅਕਸਰ ਕਹਿੰਦੇ ਹਨ 'ਆੜੀ' ਰਹੇ ਨੇ।

ਮੈਂ ਸੋਚ ਕੇ ਹੈਰਾਨ ਵੀ ਹੋ ਜਾਂਦੀ ਹਾਂ ਕਿ ਕਿਸੇ ਮਨੁੱਖ ਵਿੱਚ ਐਨੇ ਸਾਰੇ ਗੁਣ ਵੀ ਹੋ ਸਕਦੇ ਹਨ, ਜਿਸ ਕਾਰਨ ਮੈਂ ਨਾਨਾ ਜੀ ਅਤੇ ਆਪਣੇ ਪਿਤਾ ਨੂੰ ਆਪਣਾ ਰੋਲ ਮਾਡਲ ਸਮਝਿਆ ਹੈ ਅਤੇ ਮੈਂ ਉਨ੍ਹਾਂ ਬਾਰੇ ਕੁਝ ਗੱਲਾਂ ਸਾਂਝੀਆਂ ਕਰਨਾ ਚਾਹੁੰਦੀ ਹਾਂ ਜਿਨ੍ਹਾਂ ਤੋਂ ਮੈਂ ਬਹੁਤ ਪ੍ਰਭਾਵਿਤ ਹਾਂ। ਸਭ ਤੋਂ ਪਹਿਲਾਂ ਜ਼ਿਕਰ ਕਰਾਂਗੀ ਉਨ੍ਹਾਂ ਦੇ ਰਹਿਣ-ਸਹਿਣ ਦੇ ਸਲੀਕੇ ਬਾਰੇ। ਨਾਨਾ ਜੀ ਆਮ ਤੌਰ ਤੇ ਬਹੁਤ ਰੁਝੇ ਰਹਿੰਦੇ ਹਨ। ਉਨ੍ਹਾਂ ਨੂੰ ਹਰ ਵੇਲੇ ਕਿਸੇ ਨਾ ਕਿਸੇ ਕੰਮ ਵਿੱਚ ਰੁਝਿਆ ਰਹਿਣਾ ਬੇਹੱਦ ਪਸੰਦ ਹੈ ਅਤੇ ਉਨ੍ਹਾਂ ਦੇ ਸ਼ਡਿਊਲ ਤੇ ਕੋਈ ਅਸਰ ਨਾ ਪਵੇ, ਆਲਸ ਨਾ ਹੋਵੇ। ਉਹ ਰੋਜ਼ ਬਿਨਾਂ ਨਾਗਾ ਦਸ ਕੁ ਵਜੇ ਤਕ ਤਿਆਰ ਹੋ ਜਾਂਦੇ ਹਨ ਭਾਵੇਂ ਜੋ ਵੀ ਮੌਸਮ ਜਾਂ ਦਿਨ ਹੋਵੇ ਕਿਉਂਕਿ ਉਨ੍ਹਾਂ ਨੂੰ ਹਰ ਵੇਲੇ ਵੈੱਲ ਡਰੈਸਡ ਰਹਿਣਾ ਪਸੰਦ ਹੈ। ਉਹ ਹਰ ਪੱਗ ਜਾਂ ਕਮੀਜ਼ ਨਾਲ ਕੁਝ ਨਾ ਕੁਝ ਜਚਾ ਹੀ ਲੈਂਦੇ ਨੇ। ਭਾਵੇਂ ਟਾਈ ਹੋਵੇ ਜਾਂ ਬੂਟ। ਉਹ ਹੁਸਨ ਅਤੇ ਮੇਰੀ ਸਲਾਹ ਲੈਂਦੇ ਰਹਿੰਦੇ ਹਨ। ਉਨ੍ਹਾਂ ਦਾ ਇਹ ਸ਼ੌਕ ਕਾਬਿਲ-ਏ-ਤਾਰੀਫ਼ ਹੈ ਕਿਉਂਕਿ ਨਾਨਾ ਜੀ ਘਰੇ ਜਾਂ ਰਾਤ ਨੂੰ ਵੀ ਨਾਈਟ ਸੂਟ ਨਾਲ ਮੈਚਿੰਗ ਪਰਨਾ ਬੰਨ੍ਹ ਕੇ ਰੱਖਦੇ ਨੇ। ਇਸ ਕਾਰਨ ਉਨ੍ਹਾਂ ਦੀ ਡਰੈਸਿੰਗ ਸੈਂਸ ਦੀ ਮਿਸਾਲ ਮੈਂ ਅਕਸਰ ਦਿੰਦੀ ਹਾਂ। ਘਰ ਕਦੇ ਵੀ ਉਨ੍ਹਾਂ ਨੂੰ ਨੰਗੇ ਸਿਰ ਨਹੀਂ ਵੇਖੋਗੇ।

ਗੱਲ ਸਲੀਕੇ ਦੀ ਹੈ ਜਿੰਨੇ ਵੀ ਲੋਕ ਜੋ ਨਾਨਾ ਜੀ ਦੇ ਘਰੇ ਗਏ ਹਨ ਅਤੇ ਉਨ੍ਹਾਂ ਦੀ ਲਾਇਬ੍ਰੇਰੀ ਦੇਖੀ ਹੈ, ਮੇਰੀ ਗੱਲ ਨਾਲ ਸਹਿਮਤ ਹੋਣਗੇ ਕਿ ਨਾਨਾ ਜੀ ਨੂੰ ਹਰ ਚੀਜ਼ ਤਰਤੀਬ ਕਰਕੇ ਰੱਖਣ ਦਾ ਕਿੰਨਾ ਸ਼ੌਕ ਹੈ। ਇਕ ਪੈਨ ਤੋਂ ਲੈ ਕੇ ਅਖਬਾਰ ਦੇ ਇੱਕ ਟੁਕੜੇ ਤੱਕ ਹਰ ਚੀਜ਼ ਦਾ ਨਿਸ਼ਚਿਤ ਸਥਾਨ ਹੈ। ਉਨ੍ਹਾਂ ਦੀ ਅਖਰੋਟ ਦੀ ਲੱਕੜ ਦੀ ਬਣੀ ਅਲਮਾਰੀ ਹੈ ਜੋ ਕਿ ਬਹੁਤ ਖੂਬਸੂਰਤ ਅਤੇ ਕਾਫੀ ਦੇਰ ਤੋਂ ਉਨ੍ਹਾਂ ਕੋਲ ਹੈ ਇੱਕ ਖਜ਼ਾਨੇ ਵਾਂਗ ਹੈ। ਮੈਨੂੰ ਯਾਦ ਹੈ ਜਦੋਂ ਮੈਂ ਛੋਟੀ ਸੀ, ਮੈਨੂੰ ਉਸ ਅਲਮਾਰੀ ਨੂੰ ਖੋਲ੍ਹ ਕੇ ਲਗਦਾ ਸੀ ਜਿਵੇਂ ਅਲੀਬਾਬਾ ਦਾ ਖਜ਼ਾਨਾ ਹੋਵੇ। ਉਸ ਵਿੱਚ ਸਟੇਸ਼ਨਰੀ ਦਾ ਸਮਾਨ, ਪੁਰਾਣੀਆਂ ਟਿਕਟਾਂ, ਪੈਨ, ਚਿੱਠੀਆਂ, ਤਸਵੀਰਾਂ ਆਦਿ ਬਹੁਤ ਖੂਬਸੂਰਤੀ ਨਾਲ ਸਜਾ ਕੇ ਰੱਖੇ ਹਨ। ਅੱਜ ਵੀ ਇੰਨੇ ਸਾਲ ਬਾਅਦ ਮੈਨੂੰ ਉਹ ਅਲਮਾਰੀ ਖੋਲ੍ਹ ਕੇ ਉਨ੍ਹੀ ਹੀ ਉਤਸੁਕਤਾ ਹੁੰਦੀ ਹੈ।

ਪਹਿਲੀ ਮੰਜ਼ਿਲ ਤੇ ਬਣੀ ਲਾਇਬ੍ਰੇਰੀ ਘਰ ਦਾ ਸਭ ਤੋਂ ਦਿਲਚਸਪ ਹਿੱਸਾ ਹੈ। ਛੋਟੇ ਹੁੰਦੇ ਮੈਨੂੰ ਅਤੇ ਹੁਸਨ ਨੂੰ ਇਹ ਇਕ ਮੋਤੀਆਂ ਵਾਂਗ ਚਿਣੀਆਂ ਕਿਤਾਬਾਂ, ਨਾਵਲ ਇਕ ਸੈਲਫ 'ਤੇ ਕਵਿਤਾਵਾਂ ਕਿਸੇ ਅਲੱਗ ਸੈਲਫ 'ਤੇ, ਉਨ੍ਹਾਂ ਨੂੰ ਮਿਲੇ ਅਣਗਿਣਤ ਪੁਰਸਕਾਰ ਇਕ ਦੀਵਾਰ 'ਤੇ ਸਜੇ ਹੋਏ ਅਤੇ ਹਵਾ ਵਿੱਚ ਧੂਫ ਦੀ ਖੁਸਬੂ। ਕੁਝ ਚਿਰ ਪਹਿਲਾਂ ਨਾਨਾ ਜੀ ਦਿਖਾ ਰਹੇ ਸਨ ਕਿਵੇਂ ਉਨ੍ਹਾਂ ਨੇ ਵੱਖ-ਵੱਖ ਡੱਬੇ ਲਗਾਏ ਸਨ। ਡਾਕ, ਚਿੱਠੀਆਂ, ਆਰਟੀਕਲਾਂ ਲਈ। ਇਹ ਨਾਨੀ ਮਾਂ ਅਤੇ ਮਾਮਾ ਜੀ ਦੇ ਆਰਟੀਕਲਾਂ ਲਈ। ਮੈਂ ਖੁਸ਼ ਹਾਂ ਕਿ ਇਹ ਛੁਪੇ ਗੁਣਾਂ ਦਾ ਥੋੜ੍ਹਾ ਜਿਹਾ ਅੰਸ਼ ਮੇਰੇ ਵਿੱਚ ਵੀ ਆਇਆ ਹੈ।

ਪੇਸ਼ਕਾਰੀ ਦਾ ਇਕ ਹੋਰ ਬੇਹਤਰੀਨ ਗੁਣ ਉਨ੍ਹਾਂ ਵਿੱਚ ਭਰਪੂਰ ਹੈ। ਕਿਸੇ ਆਮ ਵਸਤੂ ਨੂੰ ਖਾਸ ਬਣਾਉਣ ਦਾ ਢੰਗ ਚਾਹੇ ਉਹ ਪਲੇਟ ਵਿੱਚ ਕੱਟੇ ਫਰੂਟ ਹੋਣ ਜਾਂ ਕਿਸੇ ਨੂੰ ਕੋਈ ਤੋਹਫਾ ਭੇਂਟ ਕਰਨਾ ਹੋਵੇ। ਨਾਨਾ ਜੀ ਬਹੁਤ ਸਲੀਕੇ ਨਾਲ ਕਰਦੇ ਹਨ। ਭਾਵੇਂ ਕਿਸੇ ਨੂੰ ਪੁਸਤਕ ਭੇਂਟ ਕਰਨ ਜਾਂ ਕੁਝ ਹੋਰ ਜਿਵੇਂ ਕਿ ਤਸਵੀਰਾਂ ਹਮੇਸ਼ਾ ਐਲਬਮ ਵਿੱਚ ਲਗਾ ਕੇ ਇਨਵੈਲਪ ਵਿੱਚ ਪਾਕੇ ਦਿੰਦੇ ਹਨ।

ਨਿੱਜੀ ਚਿੱਠੀ ਸੁੰਦਰ ਕਾਗਜ਼ ਤੇ ਜਿਸ ਵਿੱਚ ਉਹ ਆਪਣੀ ਚਿੱਤਰਕਾਰੀ ਵੀ ਜ਼ਰੂਰ ਕਰਦੇ ਹਨ। ਕਿਸੇ ਵਾਸਤੇ ਲਿਖੀ ਕੋਈ ਕਵਿਤਾ ਜਾਂ ਕਾਵਿ ਚਿੱਤਰ ਹਮੇਸ਼ਾ ਫਰੇਮ ਕਰਵਾ ਕੇ ਹੀ ਭੇਂਟ ਕਰਦੇ ਹਨ। ਮੇਰੇ ਪਹਿਲੇ ਜਨਮ ਦਿਨ ਤੇ ਲਿਖੀ ਕਵਿਤਾ 'ਨੰਨੀ ਸੁਖ਼ਨ' ਨੂੰ ਬਹੁਤ ਖੂਬਸੂਰਤ ਮਹਿਰੂਨ ਵੈਲਵਟ ਦੇ ਬਾਡਰ ਅਤੇ ਸੁਨਹਿਰੀ ਫਰੇਮ ਵਿੱਚ ਜੜਾ ਕੇ ਦਿੱਤੀ ਸੀ ਅਤੇ ਉਹ ਹੁਣ ਵੀ ਮੇਰੇ ਦਿਲ ਦੇ ਸਭ ਤੋਂ ਕਰੀਬ ਤੋਹਫਿਆਂ ਵਿਚੋਂ ਹੈ। ਨਾਨਾ ਜੀ ਕਹਿੰਦੇ ਹਨ, ਇਹ ਗੁਣ ਉਨ੍ਹਾਂ ਨੇ ਆਪਣੇ ਬਾਬੂ ਜੀ ਤੋਂ ਸਿੱਖਿਆ। ਨਾਨੂੰ ਦਾ ਇਹ ਗੁਣ ਘਰ ਦੇ ਲਗਭਗ ਹਰ ਮੈਂਬਰ ਵਿੱਚ ਹੈ, ਪਰ ਮੇਰੇ ਨਾਨਾ ਜੀ ਦੀ ਗੱਲ ਹੀ ਨਿਰਾਲੀ ਹੈ।

ਜੋ ਗੱਲ ਉਨ੍ਹਾਂ ਦੀ ਮੈਨੂੰ ਸਭ ਤੋਂ ਜ਼ਿਆਦਾ ਛੂਹ ਜਾਣ ਵਾਲੀ ਹੈ ਉਹ ਹੈ ਸਾਂਭ-ਸੰਭਾਲ। ਨਾਨਾ ਜੀ ਨੇ ਆਪਣੇ ਅਤੇ ਸਾਡੇ ਸਾਰਿਆਂ ਨਾਲ ਜੁੜੀ ਹਰ ਯਾਦ ਨੂੰ ਬਹੁਤ ਨਾਜ਼ੁਕਤਾ ਨਾਲ ਸੰਭਾਲ ਕੇ ਰੱਖਿਆ ਹੈ। ਉਨ੍ਹਾਂ ਕੋਲ ਜੋ ਕਲਮ ਦੀ ਸ਼ਕਤੀ ਹੈ, ਉਸ ਨਾਲ ਉਨ੍ਹਾਂ ਨੇ ਸਾਡੀਆਂ ਛੋਟੀਆਂ-ਛੋਟੀਆਂ ਗੱਲਾਂ ਨੂੰ ਕਾਗਜ਼ ਤੇ ਉਤਾਰਿਆ ਹੈ। ਭਾਵੇਂ ਉਹ ਮਾਮਾ ਜੀ ਦੇ ਛੋਟੇ ਹੁੰਦੇ ਦੀ ਕੋਈ ਸ਼ਰਾਰਤ ਹੋਵੇ ਜਾਂ ਮੇਰਾ ਨਾਨੀ ਮਾਂ ਨੂੰ ਕੱਪੜੇ ਵਾਲੇ ਬੰਦ ਜੁੱਤੇ ਪਾਉਣ ਵਾਲਾ (3-4 ਸਾਲ ਦੀ ਉਮਰ) ਵਾਲਾ ਪ੍ਰਸ਼ਨ ਜਾਂ ਛੋਟੇ ਵੀਰ ਹੁਸਨ ਦਾ ਕਪੜਿਆਂ ਵਾਲੀ ਤਾਰ ਅਤੇ ਚਿਟਕਣੀਆਂ ਵਾਲਾ ਕਿੱਸਾ ਹੋਵੇ। ਇਹ ਸਾਰਾ ਕੁਝ ਉਨ੍ਹਾਂ ਨੇ ਬਾਲ-ਕਹਾਣੀਆਂ 'ਚ ਚਿਤਰਿਆ ਹੈ। ਜੇ ਨਾਨਾ ਜੀ ਇਹ ਸਭ ਨਾ ਲਿਖਦੇ ਤਾਂ ਸ਼ਾਇਦ ਅਸੀਂ ਇਹ ਅਨਮੋਲ ਯਾਦਾਂ ਗਵਾ ਬੈਠਦੇ। ਨਾਨਾ ਜੀ ਨੇ ਸਿਰਫ ਲਿਖ ਕੇ ਹੀ ਨਹੀਂ ਯਾਦਾਂ ਸਾਂਭੀਆਂ, ਉਹ ਚੀਜ਼ ਜਿਸ ਨਾਲ ਕੋਈ ਅਣਮੁੱਲੀ ਯਾਦ ਜੁੜੀ ਹੋਵੇ ਬਹੁਤ ਪਿਆਰ ਨਾਲ ਰੱਖੀ ਹੈ ਉਨ੍ਹਾਂ ਨੇ ਬਾਪੂ ਜੀ ਦਾ ਪੈੱਨ ਤੇ ਕਲਮ, ਪੁਰਾਣੀਆਂ ਤਸਵੀਰਾਂ, ਪੁਆਧੀ ਸੱਥ ਦੇ ਹਰ ਫੰਕਸ਼ਨ ਅਤੇ ਬੁੱਕ ਰਿਲੀਜ਼ ਦੇ ਪ੍ਰੋਗਰਾਮ ਦੀਆਂ ਤਸਵੀਰਾਂ, ਚਿੱਠੀਆਂ, ਉਨ੍ਹਾਂ ਨੂੰ ਭੇਂਟ ਕੀਤੇ ਤੋਹਫੇ ਅਤੇ ਸਭ ਤੋਂ ਦਿਲਚਸਪ ਅਰਬ ਸਾਗਰ ਦੇ ਸਮੁੰਦਰੀ ਤਟ ਤੋਂ ਲਿਆਉਂਦੀ ਮਿੱਟੀ ਦੀ ਯਾਦ ਜਦ ਉਹ ਸਾਹਿਤਯ ਅਕਾਦਮੀ ਪੁਰਸਕਾਰ (2012) ਨਾਲ ਪੂਨੇ ਸਨਮਾਨਿਤ ਹੋਏ। ਤਦ ਨਾਨਾ ਜੀ ਸਾਗਰ ਦੀ ਰੇਤਲੀ ਮਿੱਟੀ ਇੱਕ ਕੱਚ ਦੇ ਜ਼ਾਰ ਵਿੱਚ ਭਰ ਲਿਆਏ ਜੋ ਹੁਣ ਉਨ੍ਹਾਂ ਦੇ ਡਰਾਇੰਗ ਰੂਮ ਦੀ ਸ਼ੋਭਾ ਬਣਿਆ ਹੋਇਆ ਹੈ। ਨਾਨਾ ਜੀ ਕਾਫੀ ਸਮਾਨ ਸਾਂਭ ਕੇ ਰੱਖਦੇ ਨੇ। ਕਈ ਵਾਰੀ ਅਸੀਂ ਉਨ੍ਹਾਂ ਨਾਲ ਥੋੜ੍ਹਾ ਲੜ ਵੀ ਪੈਂਦੇ ਹਾਂ ਕਿ ਘਰ ਵਿੱਚ ਐਨਾ ਸਾਰਾ ਸਮਾਨ ਕਿਉਂ ਰੱਖਿਆ, ਪਰ ਉਹ ਹਰ ਵਸਤੂ ਦੀ ਮਹੱਤਤਾ ਸਮਝਦੇ ਹੋਏ, ਸਾਨੂੰ ਸਾਬਤ ਕਰ ਦਿੰਦੇ ਹਨ ਕਿ ਉਸ ਦੀ ਲੋੜ ਕਦੇ ਵੀ ਪੈ ਸਕਦੀ ਹੈ। ਸ਼ਾਇਦ ਯਾਦਾਂ ਅਤੇ ਵਸਤੂਆਂ ਨੂੰ ਇਸ ਤਰ੍ਹਾਂ ਸੰਭਾਲ ਕੇ ਰੱਖਣਾ ਇਕ ਲੇਖਕ ਦਾ ਸਭ ਤੋਂ ਵੱਡਾ ਗੁਣ ਹੁੰਦਾ ਹੈ ਜੋ ਉਸ ਨੂੰ ਬਾਕੀਆਂ ਤੋਂ ਅਲੱਗ ਕਰਦਾ ਹੈ। ਇਹ ਵਿਰਾਸਤੀ ਖਜ਼ਾਨਾ ਉਨ੍ਹਾਂ ਦੀ ਪੂੰਜੀ ਹੈ।

ਉਹ ਕਦੇ ਕੁਝ ਨਹੀਂ ਭੁੱਲਦੇ, ਜਿਵੇਂ ਛੋਟੀ ਹੁੰਦੀ ਨਾਲ, ਮੈਨੂੰ ਸੋਨੇ ਦੀ ਚੇਨ ਦੇਣ ਦਾ ਵਾਅਦਾ ਮੇਰੀ ਜਾਂ ਹੁਸਨ ਦੀ ਹਰ ਛੋਟੀ ਚੀਜ਼ ਪੂਰੀ ਕਰਦੇ ਹਨ। ਜਿਵੇਂ ਕਿ ਮੈਂ ਸ਼ੁਰੂਆਤ ਵਿੱਚ ਕਿਹਾ ਸੀ ਕਿ ਉਹ ਮੇਰੇ ਬਹੁਤ ਚੰਗੇ ਦੋਸਤ ਹਨ। ਇਹ ਵੀ ਉਨ੍ਹਾਂ ਦੀ ਨਿਰਾਲੀ ਅਦਾ ਹੈ। ਹਰ ਉਮਰ ਦੇ ਵਿਅਕਤੀਆਂ ਨਾਲ ਘੁਲ-ਮਿਲ ਜਾਣਾ, ਕਿਸੇ ਵੀ ਉਮਰ ਦੇ ਇਨਸਾਨ ਖਾਸਕਰ ਜਵਾਨ ਅਤੇ ਬੱਚੇ ਉਨ੍ਹਾਂ ਨਾਲ ਖੁੱਲ੍ਹ ਕੇ ਗੱਲ ਕਰ ਲੈਂਦੇ ਹਨ। ਬਾਲ ਮਨ ਨੂੰ ਸਮਝਣ ਦੀ ਇਹ ਬਰੀਕੀ ਉਨ੍ਹਾਂ ਦੇ ਬਾਲ ਸਾਹਿਤ ਵਿੱਚ ਸਾਫ ਦਿਖਾਈ ਦਿੰਦੀ ਹੈ। ਪਰ ਸਭ ਤੋਂ ਦਿਲਚਸਪ ਹੈ ਕਿ ਨੌਜਵਾਨਾਂ ਨਾਲ ਜੁੜਨਾ। ਮੈਂ ਪੰਜਾਬੀ ਯੂਨੀਵਰਸਿਟੀ ਵਿਚ ਲਾਅ ਦੀ ਪੜ੍ਹਾਈ ਕਰ ਰਹੀ ਹਾਂ ਅਤੇ ਨਾਨਾ ਜੀ ਅਤੇ ਨਾਨੀ ਮਾਂ ਦਾ ਪੁਸਤਕਾਂ ਦੇ ਸਮਾਗਮਾਂ ਵਿੱਚ ਉਥੇ ਆਉਣਾ-ਜਾਣਾ ਰਹਿੰਦਾ ਹੈ। ਕਈ ਵਾਰੀ ਯੂਨੀਵਰਸਿਟੀ ਵਿੱਚ ਹੋ ਰਹੇ ਉਨ੍ਹਾਂ ਦੇ ਪ੍ਰੋਗਰਾਮਾਂ 'ਤੇ ਉਨ੍ਹਾਂ ਨੇ ਮੈਨੂੰ ਅਤੇ ਮੇਰੇ ਦੋਸਤਾਂ ਨੂੰ ਸੱਦਿਆਂ ਤੇ ਜਿਸ ਤਰ੍ਹਾਂ ਉਹ ਉਨ੍ਹਾਂ ਨੂੰ ਮਿਲਦੇ ਹਨ , ਮੇਰੇ ਸਹਿਪਾਠੀ ਹਮੇਸ਼ਾਂ ਮੈਨੂੰ ਕਹਿੰਦੇ ਹਨ ਕਿ ਸੁਖਨ ਤੇਰੇ ਨਾਨਾ ਜੀ ਬੜੇ ਕੂਲ (ਨਿਮਰ) ਹਨ। ਆਪਣੀ ਗੱਲਬਾਤ ਨਾਲ ਮਨਮੋਹ ਲੈਣ ਦੀ ਅਦਾ ਨਾਲ, ਉਹ ਸਿਰਫ ਮੇਰੇ 'ਤੇ ਹੀ ਨਹੀਂ ਬਲਕਿ ਪਰਿਵਾਰ ਦੇ ਸਾਰੇ ਮੈਂਬਰਾਂ 'ਤੇ ਪ੍ਰਭਾਵ ਪਾ ਦਿੰਦੇ ਹਨ।

ਇਕ ਗੱਲ ਜੋ ਮੈਂ ਉਨ੍ਹਾਂ ਦੀ ਅਪਨਾਉਣਾ ਚਾਹੁੰਦੀ ਹਾਂ ਹਰ ਪਰ ਫਿਲਹਾਲ ਤੱਕ ਸਫਲ ਨਹੀਂ ਹੋਈ, ਉਹ ਹੈ ਉਨ੍ਹਾਂ ਦੀ ਧਿਆਨ ਸ਼ਕਤੀ ਜਾਂ ਕੰਨਸਨਟ੍ਰੇਸ਼ਨ, ਪਤਾ ਨਹੀਂ

ਬਾਕੀ ਸਫ਼ਾ 46 'ਤੇ



## ਸਿੰਗਾਂ ਵਾਲੇ ਗਧੇ

# ਆਲ ਇੰਡੀਆ ਘੋਟਾਲਾ ਕਾਨਫ਼ਰੰਸ

ਪ੍ਰੋ: ਜਸਵੰਤ ਸਿੰਘ ਕੈਲਵੀ

ਸਵੇਰ ਦੇ ਠੀਕ ਅੱਠ ਵਜੇ ਜਦੋਂ ਮੈਂ ਡਾਕਟਰ ਘੋਟ ਘੁਟਾਲਾ ਸਿੰਘ ਦੇ ਮਾਲ ਰੋਡ ਸਥਿਤ ਬੰਗਲੇ ਤੇ ਪੁੱਜਾ ਤਾਂ ਉਹ ਕਾਫੀ ਰੁੱਝੇ ਹੋਏ ਸਨ। ਕਪੜੇ (ਅਚਕਨ, ਘੁੱਟਵਾਂ ਪਾਜਾਮਾ) ਪਾ ਕੇ ਉਹ ਹੁਣ ਕਾਹਲੀ ਕਾਹਲੀ ਪੱਗ ਬੰਨ੍ਹਣ ਵਿੱਚ ਮਸ਼ਰੂਫ ਸਨ। ਆਦਮ ਕੱਦ ਸ਼ੀਸ਼ੇ ਦੇ ਸਾਹਮਣੇ ਉਹ ਘੋਟ ਘੋਟ ਕੇ ਪੇਚ-ਦਰ-ਪੇਚ ਪੱਗ ਬੰਨ੍ਹੀ ਜਾ ਰਹੇ ਸਨ। ਕਾਰ ਬਾਹਰ ਤਿਆਰ ਖੜੀ ਸੀ। ਲਗਦਾ ਸੀ ਜਿਵੇਂ ਕਿਸੇ ਅਤਿ ਜ਼ਰੂਰੀ ਕੰਮ ਲਈ ਬਾਹਰ ਜਾਣ ਲਈ ਤਿਆਰ ਹੋ ਰਹੇ ਹਨ। ਨੌਕਰ ਨੇ ਮੈਨੂੰ ਡਰਾਇੰਗ ਰੂਪ ਵਿੱਚ ਬਿਠਾ ਦਿੱਤਾ ਤੇ ਮੈਂ ਉਨ੍ਹਾਂ ਨੂੰ ਉਡੀਕਣ ਲੱਗ ਪਿਆ।

ਪੱਗ ਬੰਨ੍ਹਦਿਆਂ ਹੀ ਉਹ ਡਰਾਇੰਗ ਰੂਮ ਵਿੱਚ ਪਧਾਰੇ। ਇਕ ਮੁਸਕਾਨ ਬਖੇਰਦਿਆਂ ਕਹਿਣ ਲੱਗੇ, 'ਬੰਧੂ, ਸਮਾਂ ਥੋੜ੍ਹਾ ਹੈ, ਕਹੋ, ਕਿਵੇਂ ਆਏ ਹੋ?' ਮੈਂ ਦੱਸਿਆ ਕਿ ਕਿਸੇ ਜ਼ਰੂਰੀ ਵਿਸ਼ੇ ਤੇ ਉਨ੍ਹਾਂ ਨਾਲ ਵਿਚਾਰ ਵਟਾਂਦਰਾ ਕਰਨਾ ਹੈ ਤੇ ਸਮਾਂ ਉਨ੍ਹਾਂ ਨੇ ਆਪ ਹੀ ਅੱਜ ਸਵੇਰ ਦਾ ਦਿੱਤਾ ਸੀ।

ਕਹਿਣ ਲੱਗੇ-'ਸੌਰੀ, ਆਪਾਂ ਫੇਰ ਟੈਲੀਫੋਨ ਤੇ ਸਮਾਂ ਨਿਸ਼ਚਿਤ ਕਰਕੇ ਵਿਚਾਰ ਚਰਚਾ ਲਈ ਇਕੱਠੇ ਬੈਠਾਂਗੇ ਹੁਣ ਮੈਂ ਬਹੁਤ ਹੀ ਕਾਹਲੀ ਵਿੱਚ ਹਾਂ। ਦਰਅਸਲ ਮੈਂ ਦਿੱਲੀ ਜਾ ਰਿਹਾ ਹਾਂ। ਉਥੇ ਹੋ ਰਹੀ ਆਲ ਇੰਡੀਆ ਘੋਟਾਲਾ ਕਾਨਫਰੰਸ ਵਿੱਚ ਮੈਂ ਆਪਣਾ ਖੋਜ ਪੱਤਰ ਪੇਸ਼ ਕਰਨਾ ਹੈ।'

'ਇਹ ਕਾਨਫਰੰਸ ਕਿੰਨੇ ਦਿਨ ਚੱਲੇਗੀ? ਤੇ ਇਹਦਾ ਪ੍ਰਯੋਜਨ ਕੀ ਹੈ?'

'ਇਹ ਕਾਨਫਰੰਸ ਤਿੰਨ ਰੋਜ਼ਾ ਕਾਨਫਰੰਸ ਹੈ। ਹਰ ਰੋਜ਼ ਇਸ ਦੇ ਦੋ ਦੋ ਸੈਸ਼ਨ ਹੋਣਗੇ, ਵਿੱਚ ਵਿਚਕਾਰ ਲੰਚ ਲਈ ਸਮਾਂ ਹੋਵੇਗਾ। ਮਨੋਰੰਜਨ ਦਾ ਪ੍ਰਬੰਧ ਹੋਵੇਗਾ ਪਰ ਰਾਤ ਸਮੇਂ। ਕਾਨਫਰੰਸ ਦਾ ਟਾਈਮ ਸਡਿਊਲ ਮਿੰਟ-ਟੂ-ਮਿੰਟ ਤਹਿ ਹੋ ਚੁੱਕਾ ਹੈ। ਇਸਦੇ ਵਿੱਚ ਦੇਸ਼ ਦੇ ਸਭਨਾਂ ਪ੍ਰਾਂਤਾਂ 'ਚੋਂ ਹੀ ਉੱਘੀਆਂ ਹਸਤੀਆਂ (ਵੀ.ਆਈ.ਪੀਜ਼) ਦੇ ਸ਼ਾਮਿਲ ਹੋਣ ਦੀ ਸੰਭਾਵਨਾ ਹੈ। ਰਾਜਧਾਨੀ ਦੇ ਸਾਰੇ ਗੈਸਟ ਹਾਊਸ ਤੇ ਪੰਜ ਤਾਰਾ ਹੋਟਲ ਡੈਲੀਗੈਟਾਂ ਲਈ ਬੁੱਕ ਹੋ ਚੁੱਕੇ ਹਨ।

ਇਸ ਦੇ ਆਯੋਜਨ ਦਾ ਮੁੱਖ ਮਕਸਦ ਇਹ ਹੈ ਕਿ ਹੁਣ ਤਕ ਸਾਡੇ ਦੇਸ਼ ਵਿੱਚ ਜਿੰਨੇ ਵੀ ਨਿੱਕੇ ਵੱਡੇ ਸਕੈਂਡਲ ਜਾਂ ਘੁਟਾਲੇ ਹੋਏ ਹਨ ਉਨ੍ਹਾਂ ਦਾ ਸਿਲਸਿਲੇਵਾਰ ਇਤਿਹਾਸ ਲਿਖਤੀ ਰੂਪ ਵਿੱਚ ਸੰਭਾਲਿਆ ਜਾਵੇ ਤਾਂ ਕਿ ਆਉਣ ਵਾਲੇ ਸਮੇਂ ਵਿੱਚ ਦੁਰਲੱਭ ਇਤਿਹਾਸ ਸਮੱਗਰੀ ਖੁਰਦ ਬੁਰਦ ਨਾ ਹੋ ਜਾਵੇ। ਅਸੀਂ ਭਾਰਤੀ ਲੋਕ ਆਪਣਾ ਇਤਿਹਾਸ ਲਿਖਣ ਜਾਂ ਇਤਿਹਾਸਕ ਸਮੱਗਰੀ ਦੀ ਸਾਂਭ ਸੰਭਾਲ ਵਲੋਂ ਬਹੁਤ ਹੀ ਅਵੇਸਲੇ ਹਾਂ। ਪੁਰਾਤਨ ਸਮੇਂ ਦੇ ਤੇ ਅਜੋਕੇ ਇਤਿਹਾਸ ਵਿੱਚ ਬਹੁਤ ਅੰਤਰ ਹੈ। ਨਵੇਂ ਪਰਿਪੇਖ ਵਿੱਚ ਇਤਿਹਾਸ ਦਾ ਕਾਨਸੈਪਟ ਪੂਰੀ ਤਰ੍ਹਾਂ ਬਦਲ ਚੁੱਕਾ ਹੈ। ਪੁਰਾਣੇ ਇਤਿਹਾਸ ਵਿੱਚ ਕੇਵਲ ਰਾਜਿਆਂ ਮਹਾਰਾਜਿਆਂ ਦੀਆਂ ਲੜਾਈਆਂ, ਜਿੱਤਾਂ, ਹਾਰਾਂ ਦਾ ਹੀ ਜ਼ਿਕਰ ਹੈ। ਇਹ ਭਲਾ ਕੋਈ ਇਤਿਹਾਸ ਹੈ? ਕਿਸੇ ਨੇ ਕਿਹੜਾ ਕਿਹੜਾ ਇਲਾਕਾ ਫਤਿਹ ਕੀਤਾ? ਕਿਸੇ ਨੇ ਕਿੱਥੇ ਕਿੱਥੇ ਚੜ੍ਹਾਈ ਕੀਤੀ? ਉਸ ਸਮੇਂ ਸਿੱਧੇ ਤੌਰ ਤੇ ਲੋਕਾਂ ਦੀ ਲੁੱਟ ਕੀਤੀ ਜਾਂਦੀ ਸੀ। ਅਜੋਕੇ ਰਾਜ ਕਲਿਆਣਕਾਰੀ ਰਾਜ ਹਨ, ਨੇਤਾਂਵਾਂ ਨੂੰ ਜਾਦੂ ਟ੍ਰਿਕਾਂ ਨਾਲ ਲੋਕ ਕਲਿਆਣ ਦੇ ਨਾਲ ਨਾਲ ਆਪਣੇ ਕਲਿਆਣ ਦਾ ਵੀ ਧਿਆਨ ਰੱਖਣਾ ਹੁੰਦਾ ਹੈ।'

'ਇਸ ਕਾਨਫਰੰਸ ਵਿੱਚ ਹੋਰ ਕਿਹੜੇ ਕਿਹੜੇ ਮੁੱਦੇ ਉਠਾਏ ਜਾਣਗੇ?'

'ਮੁੱਦੇ? ਮੁੱਦੇ ਤਾਂ ਉਠਾਏ ਵੀ ਜਾਣਗੇ। ਬਿਠਾਏ ਵੀ ਜਾਣਗੇ। ਤੁਸੀਂ ਜਾਣਦੇ ਹੋ ਕਿ ਭਾਰਤ ਇਕ ਮਹਾਨ ਦੇਸ਼ ਹੈ। ਅੱਜ ਦੇ ਵਿਕਸਿਤ ਦੇਸ਼ਾਂ ਦੇ ਲੋਕ ਜਦੋਂ ਜੰਗਲ ਵਿੱਚ ਭੇਡਾਂ ਬੱਕਰੀਆਂ ਹੀ ਚਾਰਦੇ ਫਿਰਦੇ ਸਨ, ਉਦੋਂ ਏਥੇ ਸਾਡੇ ਰਿਸ਼ੀਆਂ ਮੁਨੀਆਂ ਨੇ ਗਿਆਨ ਦੀ ਗੰਗਾ ਵਹਾ ਦਿੱਤੀ ਸੀ। ਵੇਦਾਂ ਸ਼ਾਸਤਰਾਂ ਤੇ ਕਈ ਉਪਨਿਸ਼ਦਾਂ ਦੀ ਰਚਨਾ ਕੀਤੀ। ਸਾਰਾ ਸੰਸਾਰ ਗਿਆਨ ਲਈ ਭਾਰਤ ਵਲ ਨਜ਼ਰਾਂ ਉਠਾਈ ਤੱਕਣ ਲੱਗਾ। ਕਈ ਵੱਡੇ ਵੱਡੇ ਵਿਦਵਾਨ ਯਾਤਰੀਆਂ ਨੇ ਸਾਡੇ ਦੇਸ਼ ਦੀ ਯਾਤਰਾ ਕੀਤੀ। ਏਥੇ ਆ ਕੇ ਗਿਆਨ ਦੀਆਂ ਘੁੱਟਾਂ ਭਰ ਕੇ ਤ੍ਰਿਪਤ ਹੁੰਦੇ ਰਹੇ। ਹੌਲੀ ਹੌਲੀ ਬਾਹਰਲੇ ਹਮਲਿਆਂ ਕਾਰਨ ਸਾਡੇ ਦੇਸ਼ ਦਾ ਗੌਰਵ ਮਿੱਟੀ ਵਿਚ ਮਿਲ ਗਿਆ। ਹੁਣ ਮਾਣ ਦੀ ਗੱਲ ਹੈ ਕਿ ਸਾਡਾ ਗੌਰਵ ਫੇਰ ਚਮਕਣ ਲੱਗਾ ਹੈ। ਇਹ ਨਵੇਂ ਨਵੇਂ ਘੋਟਾਲਿਆਂ ਤੇ ਸਕੈਂਡਲਾਂ ਕਰਕੇ ਹੈ ਕਿ ਸਾਰਾ ਸੰਸਾਰ ਭਾਰਤ ਦਾ ਫਿਰ ਸਿੱਕਾ ਮੰਨਣ ਲੱਗਾ ਹੈ।

ਭਾਰਤ ਨੂੰ ਭਾਵੇਂ ਯੂ.ਐਨ.ਓ. ਦੀ ਸਕਿਉਰਿਟੀ ਕੌਂਸਲ ਦਾ ਸਥਾਈ ਮੈਂਬਰ ਨਹੀਂ ਬਣਾਇਆ ਗਿਆ ਪ੍ਰੰਤੂ ਅੰਤਰ ਰਾਸ਼ਟਰੀ ਘੋਟਾਲਾ ਕਾਨਫਰੰਸ ਜੋ ਨਵੇਂ ਸਾਲ ਦੇ ਆਰੰਭ ਵਿੱਚ ਅਮਰੀਕਾ ਵਿੱਚ ਹੋ ਰਹੀ ਹੈ ਉਸਦਾ ਚੇਅਰਮੈਨ ਬਣਾਇਆ ਗਿਆ ਹੈ। ਇਹ ਭਲਾ ਕੋਈ ਘੱਟ ਮਾਣ ਵਾਲੀ ਗੱਲ ਏ?

ਉਸ ਅੰਤਰ ਰਾਸ਼ਟਰੀ ਕਾਨਫਰੰਸ ਦੀ ਤਿਆਰੀ ਲਈ ਇਹ ਦਿੱਲੀ ਵਾਲੀ ਆਲ ਇੰਡੀਆ ਘੋਟਾਲਾ ਕਾਨਫਰੰਸ ਆਯੋਜਤ ਕੀਤੀ ਗਈ ਹੈ। ਜਿਥੇ ਅੰਤਰ ਰਾਸ਼ਟਰੀ ਕਾਨਫਰੰਸ ਲਈ ਡੈਲੀਗੇਸ਼ਨ ਦੇ ਮੈਂਬਰਾਂ ਦੀ ਚੋਣ ਕੀਤੀ ਜਾਵੇਗੀ। ਹੋਰ ਜ਼ਰੂਰੀ ਵਿਚਾਰਾਂ ਵੀ ਹੋਣਗੀਆਂ ਘੋਟਾਲਿਆਂ ਦੇ ਮਨੋਵਿਗਿਆਨਕ ਤੇ ਹੋਰ ਸਮਾਜਿਕ, ਧਾਰਮਿਕ, ਸਭਿਆਚਾਰਿਕ, ਰਾਜਨੀਤਿਕ ਤੇ ਆਰਥਿਕ ਪਹਿਲੂਆਂ ਤੇ ਵਿਚਾਰ ਮੰਥਨ ਹੋਵੇਗਾ। ਘੋਟਾਲਿਆਂ ਦੀ ਵਿਗਿਆਨਿਕ ਪੱਧਤੀ ਨੂੰ ਸੂਤਰਬੱਧ ਕਰਕੇ, ਨਿਖਾਰ ਕੇ ਸੰਸਾਰ ਦੇ ਸਾਹਮਣੇ ਪੇਸ਼ ਕੀਤਾ ਜਾਵੇਗਾ?

'ਅੱਛਾ, ਹੋਰ ਇਸ ਤੋਂ ਇਲਾਵਾ?'

'ਇਸ ਤੋਂ ਇਲਾਵਾ ਘੋਟਾਲਾ ਲਹਿਰ ਦੇ ਸਿਰ-ਕੱਢ ਸੰਚਾਲਕਾਂ ਤੇ ਨਾਇਕਾਂ ਦਾ ਢੁੱਕਵਾਂ ਸਨਮਾਨ ਕੀਤਾ ਜਾਵੇਗਾ।'

'ਠੀਕ, ਇਹ ਪ੍ਰੋਗਰਾਮ ਬਹੁਤ ਵਧੀਆ ਹੈ। ਪਰ ਇਕ ਹੈਰਾਨੀ ਹੈ ਕਿ ਸਾਡੇ ਨੇਤਾ ਗੱਲਾਂ ਤੇ ਰਿਸ਼ਵਤ ਤੇ ਭ੍ਰਿਸ਼ਟਾਚਾਰ ਦੀਆਂ ਜੜ੍ਹਾਂ ਪੁੱਟਣ ਦੀਆਂ ਕਰਦੇ ਨੇ ਪਰ ਅਮਲ ਵਿੱਚ ਇਸ ਦੀਆਂ ਜੜ੍ਹਾਂ ਮਜ਼ਬੂਤ ਕਰਨ ਵਿੱਚ ਲੱਗੇ ਹੋਏ ਨੇ। ਪਹਿਲਾਂ ਠੱਗੀ ਮਾਰ ਲੈਂਦੇ ਹਨ ਫੇਰ ਨਾਲ ਨਾਲ ਆਪਣੇ ਆਪ ਨੂੰ ਨਿਰਦੋਸ਼ ਵੀ ਘੋਸ਼ਿਤ ਕਰਦੇ ਹਨ। ਇਹ ਭਲਾ ਕੀ ਰਾਜ਼ ਹੈ?'

'ਇਹ ਭੇਤ ਬੜਾ ਡੂੰਘਾ, ਮਨੋਵਿਗਿਆਨਕ ਤੇ ਰੁਮਾਂਟਿਕ ਹੈ। ਜਦੋਂ ਜੰਗ ਲੜਨੀ ਹੋਵੇ ਗੱਲ ਅਮਨ ਦੀ ਕਰਨੀ ਰਾਜਨੀਤੀ ਏ। ਸੋਹਣੀ (ਕਿੱਸਾ ਸੋਹਣੀ ਮਹੀਂਵਾਲ) ਦੀ ਮਾਂ ਨੂੰ ਜਦੋਂ ਸੋਹਣੀ ਦੇ ਇਸ਼ਕ ਬਾਰੇ ਪਤਾ ਚਲ ਜਾਂਦਾ ਹੈ ਤਾਂ ਉਹ ਧੀ ਨੂੰ ਡਾਂਟ ਫਿਟਕਾਰ ਪਾਉਂਦੀ ਹੈ। ਸੋਹਣੀ ਬਹੁਤ ਹੀ ਮਾਸੂਮੀਅਤ ਨਾਲ ਇਸ਼ਕ ਤੋਂ ਲਾਇਲਮੀ ਦਾ ਇਜ਼ਹਾਰ ਕਰਦੀ ਹੈ। ਕਹਿੰਦੀ ਹੈ ਕਿ ਉਹਨੇ ਇਸ਼ਕ ਨਾਂ ਦੀ ਚੀਜ਼ ਕਦੇ ਖਾਧੀ ਡਿੱਠੀ ਹੀ ਨਹੀਂ। ਪਤਾ ਨਹੀਂ ਇਹ ਕੀ ਬਲਾ ਹੁੰਦੀ ਹੈ?

'ਕੀ ਕੁੱਝ ਰੰਗ ਆਹਾ ਕਿਤਨਾ ਕੱਦ ਹੋਸੀ?
ਕਿਸ ਵਿੱਚ ਤੂੰ ਰੱਖਿਆ ਪਾ ਮਾਏ?
ਸ਼ਾਲਾ ! ਹੱਥ ਸੜੇ ਉਹ ਜੋ 'ਇਸ਼ਕ' ਤੇਰਾ
ਜੇ ਮੈਂ ਖੋਲ੍ਹ ਡਿੱਠਾ ਹੱਥ ਲਾ ਮਾਏ।
ਯਾ ਉਹ ਖਾਣ ਵਾਲੀ ਤੇਰੀ ਚੀਜ਼ ਆਹੀ
ਯਾ ਉਹ ਵਰਤਣੇ ਦੇ ਵਿੱਚ ਆ ਮਾਏ।'

ਹੁਣ ਵੇਖੋ ਨਾ, ਸਾਡੇ ਸਤਿਕਾਰ ਯੋਗ ਰਾਓ ਸਾਹਿਬ (ਰੱਬ ਉਨ੍ਹਾਂ ਦੀ ਮਾਸੂਮੀਅਤ ਬਣਾਈ ਰੱਖੇ) ਪਰਮਾਤਮਾ ਚੰਦਰਾ ਸਵਾਮੀ ਜੀ ਨਾਲ ਮਿਲ ਕੇ ਲੱਖੂ ਭਾਈ ਪਾਠਕ ਨੂੰ ਇੱਕ ਲੱਖ ਅਮਰੀਕੀ ਡਾਲਰ ਦਾ ਥੁੱਕ ਲਗਾ ਚੁੱਕੇ ਹਨ। ਪਰ ਸੋਹਣੀ ਨਾਲੋਂ ਵੀ ਸੋਹਣੀ ਮਾਸੂਮੀਅਤ ਨਾਲ ਕਹਿੰਦੇ ਹਨ ਕਿ ਮੈਂ ਤਾਂ ਲੱਖੂ ਭਾਈ ਨੂੰ ਜਾਣਦਾ ਪਹਿਚਾਣਦਾ ਹੀ ਨਹੀਂ। ਠੱਗਿਆ ਜਾਣ ਵਾਲਾ ਲੱਖੂ ਭਾਈ ਆਪਣਾ ਕਲੇਜਾ ਪਿੱਟਦਾ ਰੋਂਦਾ ਰਿਹਾ, ਸਬੂਤ ਦੇਂਦਾ ਰਿਹਾ ਦੇਈ ਜਾਏ ਪਰ ਇਸ਼ਕ ਦੀ ਸਟੋਰੀ ਵਿੱਚ ਉਤਰਾਅ ਚੜ੍ਹਾਅ ਹੀ ਤਾਂ ਰੌਚਿਕਤਾ ਪੈਦਾ ਕਰਦੇ ਹਨ। ਉਂਞ ਵੀ ਆਖਦੇ ਹਨ ਜ਼ਨਾਨੀ ਜਿੰਨੀ ਜ਼ਿਆਦਾ ਕਾਲੀ ਹੁੰਦੀ ਹੈ ਓਨਾ ਹੀ ਜ਼ਿਆਦਾ ਪਾਊਡਰ ਥੱਪਦੀ (ਭਾਵ ਮੇਕ-ਅੱਪ ਕਰਦੀ ਹੈ) ਅਤੇ ਨੇਤਾ ਗਣਾਂ ਦੇ ਮੂੰਹ ਤੇ ਮੁਸਕਾਨ ਵੀ ਮੇਕ-ਅੱਪ ਵਾਂਗ ਹੀ ਹੁੰਦੀ ਹੈ।

'ਅੱਛਾ, ਇਹ ਤਾਂ ਮੈਨੂੰ ਪਤਾ ਹੈ ਕਿ ਤੁਸਾਂ 'ਸਵਤੰਤਰਤਾ ਪ੍ਰਾਪਤੀ ਦੇ ਪਸ਼ਚਾਤ ਭਾਰਤ ਮੇਂ ਘੋਟਾਲੇ ਕਾ ਇਤਿਹਾਸ' ਵਿਸ਼ੇ ਤੇ ਥੀਸਿਸ ਲਿਖ ਕੇ ਪੀ.ਐਚ. ਡੀ. ਦੀ ਡਿਗਰੀ ਪ੍ਰਾਪਤ ਕੀਤੀ ਹੋਈ ਹੈ। ਪਰ ਕਈ ਈਰਖਾਲੂ ਤਾਂ ਕਹਿੰਦੇ ਹਨ ਕਿ ਤੁਸਾਂ ਇਹ ਡਿਗਰੀ ਕਿਸੇ ਘੋਟਾਲੇ ਨਾਲ ਹੀ ਯੂਨੀਵਰਸਿਟੀ ਤੋਂ ਕੁੱਟੀ ਹੈ। ਫੇਰ ਵੀ ਮੈਨੂੰ ਤੁਹਾਡੀ ਲਿਆਕਤ ਵਿਦਵਤਾ ਤੇ ਕੋਈ ਸ਼ੱਕ ਸ਼ੁਬਹ ਨਹੀਂ। ਫੇਰ ਵੀ ਮੈਂ ਤੁਹਾਨੂੰ ਸਾਵਧਾਨ ਕਰਦਾ ਹਾਂ। ਕੀ ਤੁਸਾਂ ਆਪਣੇ ਖੋਜ ਪੱਤਰ ਵਿੱਚ ਸਮੂਹ ਘੋਟਾਲਾਕਾਰਾਂ ਦਾ ਵਿਸ਼ੇਸ਼ ਤੌਰ ਤੇ ਜਿਊਂਦੇ ਘੋਟਾਲਾਕਾਰਾਂ ਦਾ ਤੇ ਅਹਿਮ ਅਹੁਦਿਆਂ ਨੂੰ ਚੰਬੜੇ ਬੰਧੂਆਂ ਦਾ ਜ਼ਿਕਰ ਕਰ ਦਿੱਤਾ ਹੈ? ਅਜਿਹਾ ਨਾ ਹੋਵੇ ਕਿ ਕਿਸੇ ਮਹਾਂ ਘੋਟਾਲਾਕਾਰ ਦਾ ਨਾਂ ਖੋਜ ਪੱਤਰ ਵਿੱਚ ਦਰਜ ਹੋਣੋਂ ਰਹਿ ਜਾਵੇ ਤੇ ਉਹ ਤੁਹਾਡੇ ਪਿੱਛੇ ਡਾਂਗ ਲੈ ਕੇ ਲੱਤਾਂ ਤੋੜਨ ਲਈ ਉੱਠ ਦੌੜੇ। ਕਿਉਂਕਿ ਅਸਾਂ ਬਹੁਤ ਵਾਰੀ ਦੇਖਿਆ ਹੈ ਕਿ ਸਾਹਿਤਿਕ ਪਰਚਿਆਂ ਵਿੱਚ ਜੇ ਕਿਸੇ ਕਵੀ/ਅਕਵੀ, ਕਹਾਣੀਕਾਰ ਜਾਂ ਲੇਖਕ ਦਾ ਨਾਂ ਜਾਣੇ/ਅਣਜਾਣੇ ਆਲੋਚਕ ਕੋਲੋਂ ਰਹਿ ਜਾਵੇ ਤਾਂ ਉਹਦਾ ਕਰੋਧ ਧਰਤੀ ਨੂੰ ਫੂਕ ਮਾਰ ਕੇ ਭਸਮ ਕਰਨ ਤਾਈਂ ਜਾ ਪੁੱਜਦਾ ਹੈ। ਸਾਡੀ ਤਾਂ ਕਾਮਨਾ ਹੈ ਕਿ ਆਪ ਇਹ ਖੋਜ ਪੱਤਰ ਪੜ੍ਹ ਕੇ ਰਾਜ਼ੀ ਬਾਜ਼ੀ ਰਾਜਧਾਨੀ 'ਚੋਂ ਵਾਪਸ ਮੁੜ ਆਓ।'

'ਨਹੀਂ ਨਹੀਂ, ਇਹਦਾ ਤੁਸੀਂ ਫਿਕਰ ਨਾ ਕਰੋ, ਰਾਜੀਵ ਜੀ ਜੀਹਨਾਂ ਘਟੀਆ ਤੋਪਾਂ ਦਾ ਵਧੀਆ ਮੁੱਲ ਪਾਇਆ। ਬੋਫੋਰਜ਼ ਤੋਪ ਘੋਟਾਲਾ ਕਰਕੇ ਘੋਟਾਲਿਆਂ ਦਾ ਮੁੱਢ ਬੰਨ੍ਹਿਆ ਆਪਣਾ ਨਾਮ ਰੌਸ਼ਨ ਕੀਤਾ, ਉਨ੍ਹਾਂ ਦਾ ਪ੍ਰਸੰਸਾਂ ਤੋਂ ਲੈ ਕੇ ਅਸਾਂ 1992 ਦੇ ਪੰਜ ਹਜ਼ਾਰ ਕਰੋੜ ਰੁਪਏ ਦੇ ਸਕਿਉਰਟੀ ਘੁਟਾਲੇ ਦਾ ਵੀ ਵਰਨਣ ਕੀਤਾ ਹੈ। 1994 ਦੇ 600 ਕਰੋੜ ਰੁਪਏ ਦਾ

ਚੀਨੀ ਘੁਟਾਲੇ ਦਾ ਵੀ ਉਲੇਖ ਕੀਤਾ ਹੈ। ਮਕਾਨ ਘੋਟਾਲਾ, ਯੂਰੀਆ ਸਕੈਂਡਲ, ਸੁਖ ਰਾਮ ਜੀ ਦੇ ਸੁਖ ਆਰਾਮ ਲਈ ਕੀਤੇ ਉਪਰਾਲਿਆਂ ਦਾ, ਵਿਸ਼ੇਸ਼ ਜ਼ਿਕਰ ਹੈ। ਹੋਰ ਤਾਂ ਹੋਰ ਅਸਾਂ 65 ਕਰੋੜ ਰੁਪਏ ਦੇ ਨਿਗੂਣੇ ਹਵਾਲਾ ਕਾਂਡ ਦਾ ਹਵਾਲਾ ਵੀ ਦਿੱਤਾ ਹੈ। ਲਾਲੂ ਜੀ ਦੇ ਚਾਰਾ ਘੋਟਾਲੇ ਦਾ ਵੀ ਜ਼ਿਕਰ ਕਰਨਾ ਨਹੀਂ ਭੁੱਲੇ। ਗੱਲ ਕੀ ਕਿਸੇ ਗਵਰਨਰ, ਮੁੱਖ ਮੰਤਰੀ, ਪ੍ਰਧਾਨ ਮੰਤਰੀ, ਭੂਤ ਪੂਰਵ ਮੰਤਰੀ, ਸੁਆਮੀ, ਅਧਿਕਾਰੀ, ਸਾਂਸਦ, ਹਰਸ਼ਦ ਮਹਿਤਾ ਤੇ ਹੋਰ ਕਿਸੇ ਵੀ ਦਲਾਲ ਜਾਂ ਘੋਟਾਲਾਕਾਰ ਨੂੰ ਸਾਡੇ ਤੇ ਭੋਰਾ ਭਰ ਗਿਲਾ ਨਹੀਂ ਹੋਵੇਗਾ। ਹਾਂ ਜੇ ਮੌਕੇ ਤੇ ਹੋਰ ਕੋਈ ਨਵਾਂ ਤੱਥ ਧਿਆਨ ਵਿੱਚ ਆਇਆ ਤਾਂ ਮੈਂ ਨਿਮਰਤਾ ਸਹਿਤ ਉਸਨੂੰ ਵੀ ਆਪਣੇ ਖੋਜ ਪੱਤਰ ਵਿੱਚ ਸ਼ਾਮਿਲ ਕਰਕੇ ਖੁਸ਼ੀ ਅਨੁਭਵ ਕਰਾਂਗਾ। ਆਖਰ ਇਹ ਕੌਮੀ ਮਹਾਨਤਾ ਵਾਲਾ ਕਾਰਜ ਹੈ। ਮੈਨੂੰ ਤਾਂ ਕਾਨਫਰੰਸ ਦੇ ਆਯੋਜਕਾਂ ਨੇ ਸੰਕੇਤ ਦੇ ਵੀ ਦਿੱਤਾ ਹੈ ਕਿ ਡਾ. ਘੋਟ ਘੋਟਾਲਾ ਜੀ ਆਪ ਨੂੰ ਘੋਟਾਲਾ ਇਤਿਹਾਸ ਕਮੇਟੀ ਦਾ ਚੇਅਰਮੈਨ ਲਗਾਇਆ ਜਾਵੇਗਾ ਤੇ ਅੰਤਰ ਰਾਸ਼ਟਰੀ ਕਾਨਫਰੰਸ ਲਈ ਜਾਣ ਵਾਲੇ ਡੈਲੀਗੇਸ਼ਨ ਨਾਲ ਸਕੱਤਰ ਦੇ ਅਹੁਦੇ ਤੇ ਨਿਯੁਕਤ ਕੀਤਾ ਜਾਵੇਗਾ।'

'ਮੈਂ ਤੁਹਾਨੂੰ ਏਸ ਪ੍ਰਾਪਤੀ ਲਈ ਪੇਸ਼ਗੀ ਵਧਾਈ ਦੇਂਦਾ ਹਾਂ। ਮੇਰੇ ਵਲੋਂ ਰਾਓ ਜੀ ਨੂੰ, ਪੰਡਿਤ ਸੁਖ ਰਾਮ ਜੀ ਨੂੰ, ਲਾਲੂ ਜੀ ਨੂੰ ਤੇ ਹੋਰ ਘੋਟਾਲਾ ਬੰਧੂਆਂ ਨੂੰ ਸਾਦਰ ਪ੍ਰਣਾਮ! ਤੁਹਾਡਾ ਸਮਾਂ ਬਹੁਤ ਕੀਮਤੀ ਹੈ। ਸੁਣਿਆ ਹੈ ਕਿ ਆਪ ਨੂੰ ਪਦਮ ਸ਼੍ਰੀ ਦਾ ਖਿਤਾਬ ਵੀ ਦਿੱਤਾ ਜਾ ਰਿਹੈ। ਇਹ ਤਾਂ ਤੁਸਾਂ ਦੱਸਿਆ ਹੀ ਨਹੀਂ। ਘੋਟਾਲਾਕਾਰਾਂ ਦੇ ਇਤਿਹਾਸਕਾਰ ਹੋ ਕੇ ਆਪਣੇ ਮਿੱਤਰਾਂ ਨਾਲ ਵੀ ਘੋਟਾਲਾ ਕਰਦੇ ਹੋ? ਡਾ. ਘੋਟਾਲਾ ਜੀ ਮੁਸਕਾਰਏ ਤੇ ਉਨ੍ਹਾਂ ਨੇ ਨੌਕਰ ਨੂੰ ਆਵਾਜ਼ ਮਾਰੀ:

'ਓਏ ਰਾਮੂ! ਮੇਰਾ ਬ੍ਰੀਫ ਕੇਸ ਤੇ ਹੋਰ ਜ਼ਰੂਰੀ ਸਾਮਾਨ ਕਾਰ ਵਿੱਚ ਟਿਕਾ ਦਿੱਤਾ ਈ?'

'ਹਾਂ, ਸਾਹਿਬ! ਸਭ ਕੁੱਝ ਰੱਖ ਦਿੱਤਾ ਏ। ਡਰਾਈਵਰ ਤੁਹਾਡੀ ਉਡੀਕ ਕਰ ਰਿਹਾ ਏ।'

'ਅੱਛਾ ਬੰਧੂ, ਚਲਦੇ ਹਾਂ ਫੇਰ। ਸਮਾਂ ਤਾਂ ਬਹੁਤ ਤੇਜ਼ ਦੌੜਦਾ ਜਾ ਰਿਹਾ ਏ, ਆਪਣੀ ਇੰਪੋਰਟਿਡ ਗੁੱਟ ਘੜੀ ਤੇ ਨਜ਼ਰ ਮਾਰਦੇ ਹੋਏ ਡਾ. ਘੋਟਾਲਾ ਕਾਰ ਵਿੱਚ ਜਾ ਬੈਠੇ ਤੇ ਕਾਰ ਘੂੰ ਕਰਦੀ ਦਿੱਲੀ ਵਲ ਦੌੜਨ ਲੱਗੀ। ਮੇਰਾ ਦਿਮਾਗ ਵੀ ਦੌੜ ਲਗਾ ਰਿਹਾ ਸੀ। ਇਕ ਪਾਸੇ ਹਜ਼ਾਰਾਂ ਘੋਟਾਲੇ ਹੋ ਰਹੇ ਹਨ ਪਰ ਦੇਸ਼ ਦੇ ਰਾਮੂੰ ਦੂਰ ਦਰਸ਼ਨ ਦੇ ਸੀਰੀਅਲਾਂ ਵਾਂਗ ਰੋਜ਼ ਨਵੇਂ ਨਵੇਂ ਘੋਟਾਲੇ ਵੇਖ ਕੇ ਹੀ ਮਨ ਪਰਚਾ ਰਹੇ ਹਨ। ਕਿੰਨੇ ਭਾਗਾਂ ਵਾਲੇ ਹਨ ਉਹ ਬੰਧੂ ! ਜੀਹਨਾਂ ਨੂੰ ਘੋਟਾਲੇ ਕਰਕੇ ਇਹ ਮਾਨੁਸ਼ ਜਨਮ ਸਫਲ ਕਰਨ ਦਾ ਪ੍ਰਭੂ ਪਿਆਰੇ ਨੇ ਅਵਸਰ ਬਖਸ਼ਿਆ ਹੈ। ਕਾਸ਼ ! ਮੈਂ ਵੀ ........ ਮੈਂ ਵੀ........ ਕਾਸ਼! ਤੇ ਮੇਰੇ ਮੂੰਹੋਂ ਬਦੋਬਦੀ ਇਹ ਕਾਵਿ ਬੋਲ ਨਿਕਲੇ ਜੋ ਮੈਂ ਗੁਣਗੁਣਾਉਂਦਾ ਹੋਇਆ ਗੇਟ ਟੱਪ ਗਿਆ:

'ਕੋਈ ਕਰਾਂ ਘੋਟਾਲਾ ਜੀ ਕਰਦਾ  
ਮੇਰਾ ਰਾਮ ! ਇਹਦੇ ਬਿਨ ਨਹੀਂ ਸਰਦਾ,  
ਮੇਰਾ ਰਾਮ............ ।

**9878381474**

**********

ਸਫ਼ਾ 43 ਦਾ ਬਾਕੀ

ਨਾਨਾ ਜੀ ਇਹ ਕਿਵੇਂ ਕਰਦੇ ਹਨ। ਪਰ ਸ਼ੋਰ-ਸ਼ਰਾਬਾ, ਢੋਲ-ਨਗਾਰੇ ਜਾਂ ਸਾਡੀਆਂ ਗੱਲਾਂ ਜਾਂ ਟੀ.ਵੀ. ਦੇ ਸ਼ੋਰ ਵਿੱਚ ਵੀ ਲੀਨ ਹੋ ਕੇ ਲਿਖ ਲੈਂਦੇ ਹਨ। ਜਦ ਉਹ ਕਲਮ ਚੁੱਕਦੇ ਹਨ ਤਾਂ ਆਸੇ-ਪਾਸੇ ਦਾ ਸਭ ਕੁਝ ਭੁੱਲ ਜਾਂਦੇ ਹਨ। ਇਸ ਦਾ ਕਾਰਨ ਉਨ੍ਹਾਂ ਦਾ ਤਜਰਬਾ, ਮਿਹਨਤ ਅਤੇ ਸੰਤੋਖ ਹੈ। ਸਿਹਤ ਦਾ ਧਿਆਨ ਜਾਂ ਪੁਰਾਣੀਆਂ ਖੁਰਾਕਾਂ। ਉਹ ਸਾਡੇ ਨਾਲੋਂ ਵੀ ਫੁਰਤੀਲੇ ਹਨ ਪਰ ਇਕ ਗੱਲ ਤੋਂ ਅਸੀਂ ਸਾਰੇ ਥੋੜ੍ਹੇ ਚਿੰਤਤ ਹਾਂ, ਉਹ ਹੈ ਨਾਨਾ ਜੀ ਦੀ ਫੋਨ ਤੇ ਲੰਬੀ ਗੱਲ ਕਰਨਾ। ਨਾਨਾ ਜੀ ਨੂੰ ਸਾਰਾ ਦਿਨ ਹੀ ਕਾਫੀ ਕਾਲ ਆਉਂਦੇ ਨੇ ਪਰ ਉਹ ਕਈ ਵਾਰ ਖਾਣਾ ਖਾਣ ਵੇਲੇ ਵੀ ਫੋਨ ਨਹੀਂ ਰੱਖਦੇ ਅਤੇ ਕਈ ਵਾਰ ਕਾਫੀ ਲੰਬੀ ਗੱਲਬਾਤ ਕਾਰਨ ਖਾਣਾ ਠੰਢਾ ਵੀ ਹੋ ਜਾਂਦਾ ਹੈ। ਉਹ ਕਹਿੰਦੇ ਹਨ ਕਿ ਮੈਂ ਆਪਣੇ ਮਿੱਤਰ ਪਿਆਰਿਆਂ ਨਾਲ ਗੱਲ ਕਰੇ ਬਿਨਾਂ ਨਹੀਂ ਰਹਿ ਸਕਦਾ। ਖੈਰ! ਉਮੀਦ ਕਰਦੀ ਹਾਂ ਕਿ ਜਲਦੀ ਹੀ ਇਸ ਗੱਲ 'ਤੇ ਵੀ ਗੌਰ ਕਰਨਗੇ।

ਅੰਤ ਵਿੱਚ ਮੈਂ ਇਹੀ ਕਹਾਂਗੀ ਕਿ ਜਿੰਨਾ ਜ਼ਿਆਦਾ ਉਨ੍ਹਾਂ ਨੂੰ ਜਾਣਦੀ ਹਾਂ ਉਨਾ ਜ਼ਿਆਦਾ ਹੈਰਾਨ ਰਹਿ ਜਾਂਦੀ ਹਾਂ। ਉਨ੍ਹਾਂ ਦੀ ਮਿਹਨਤ, ਕੰਮ ਕਰਨ ਦੇ ਤਰੀਕੇ ਅਤੇ ਉਮਰ ਤੋਂ ਉਤੇ ਉਠ ਕੇ ਕੁਝ ਨਵਾਂ ਸਿੱਖਣ ਦੀ ਉਤਸੁਕਤਾ। ਪੂਰੇ ਪਰਿਵਾਰ ਅਤੇ ਉਨ੍ਹਾਂ ਦੇ ਮਿੱਤਰਾਂ ਨੂੰ ਮਾਣ ਹੈ ਉਨ੍ਹਾਂ ਤੇ। ਮੇਰੇ ਨਾਨਾ ਜੀ ਉੱਦਮੀ ਇਨਸਾਨ ਅਤੇ ਵਧੀਆ ਸਾਹਿਤਕਾਰ ਹੀ ਨਹੀਂ ਸਗੋਂ ਇਕ ਪ੍ਰਬੀਨ ਗ੍ਰਹਿਸਥੀ ਪ੍ਰਬੰਧਕ ਹਨ।

**********



# ਵਿਅੰਗ ਚੌਕੇ

**ਪ੍ਰੋ: ਜਸਵੰਤ ਸਿੰਘ ਕੈਲਵੀ**

**ਖੁਸ਼ਕਿਸਮਤ ਭਾਰਤੀ**

ਅਸੀਂ ਭਾਰਤੀ ਬੜੇ ਹਾਂ ਖੁਸ਼ਕਿਸਮਤ,
ਜੋੜੀ ਮਿਲੀ ਸਾਨੂੰ ਮੋਦੀ, ਸ਼ਾਹ ਵਰਗੀ।
ਲੈ ਲੈ ਚੁਸਕੀਆਂ ਮਜ਼ੇ ਦੇ ਨਾਲ ਪੀਂਦੇ,
ਗਰਮ ਮਿਲੀ ਜਮਹੂਰੀਅਤ ਚਾਹ ਵਰਗੀ।
ਅਸੀਂ ਟੱਲ ਵਜਾਈਏ ਤੇ ਭਜਨ ਗਾਈਏ,
ਰੌਣਕ, ਭੀੜ ਹੈ ਮੇਲੇ ਵਿਆਹ ਵਰਗੀ!
ਮੌਜਾਂ ਮਾਣੀਏਂ ਕੈਲਵੀ ! ਸ਼ੁਕਰ ਕਰੀਏ!
ਭਾਵੇਂ ਜ਼ਿੰਦਗੀ ਹੈ-ਗਿੱਲੇ ਗਾਹ ਵਰਗੀ!

----- 0 -----

**ਤੱਤੀਆਂ ਗੱਲਾਂ**

ਲੀਡਰ ਜਿਹੜਾ ਜਜ਼ਬਾਤ ਭੜਕਾ ਦੇਵੇ,
ਗੱਲਾਂ ਕਰੇ ਜੋ ਤੱਤੀਆਂ-ਤੱਤੀਆਂ ਜੀ!
ਬੇਸੂਝ ਨੇ ਓਸ ਨੂੰ ਵੋਟ ਪਾਉਂਦੇ,
ਭੁੱਲ ਜਾਂਦੇ ਨੇ ਵੱਜੀਆਂ ਦੁਲੱਤੀਆਂ ਜੀ!
ਕਾਵਾਂ ਰੌਲੀ ਵਿੱਚ ਮੁੱਦੇ ਗੁਆਚ ਜਾਂਦੇ,
ਚੋਰ ਹਰਨ ਹੁੰਦੇ ਲਾਹ ਕੇ ਨੱਤੀਆਂ ਜੀ!
ਮੈਂ ਤਾਂ ਲੱਭਦਾ ਕੈਲਵੀ ਉਹ ਨੇਤਾ,
ਨੇਰ੍ਹੇ ਵਿੱਚ ਜਗਾਏ ਜੋ ਬੱਤੀਆਂ ਜੀ!

----- 0 -----

**ਦੌਲਤਮੰਦ ਕੌਣ?**

ਗੋਬਿੰਦ ਗੁਰੂ ਨੇ ਦੱਸਿਆ ਹੈ ਸਾਨੂੰ,
ਨਾ ਹੀ ਜ਼ੁਲਮ ਕਰਨਾ, ਨਾ ਹੀ ਜ਼ੁਲਮ ਸਹਿਣਾ।
ਪੂਜਾ ਕਰਨੀ ਹੈ ਇੱਕ ਅਕਾਲ ਦੀ ਬਸ,
ਮਾਰ ਚੌਂਕੜਾ ਯਾਦ ਵਿੱਚ ਜੁੜ ਬਹਿਣਾ।
ਅਸਲ ਵਿੱਚ ਉਹ ਦੌਲਤਮੰਦ ਆਦਮੀ ਹੈ
ਜੀਹਦੇ ਕੋਲ ਹੈ ਅਣਖ ਦਾ ਸੋਨ ਗਹਿਣਾ।
ਧਨ ਭੂਮ ਦਾ ਕੀ ਗੁਮਾਨ ਕਰਨਾ?
ਨਹੀਂ ਕੈਲਵੀ ਜੱਗ ਵਿੱਚ ਬੈਠ ਰਹਿਣਾ।

----- 0 -----

**ਚਿੱਕੜ**

ਦਰਿਆ ਸਮੇਂ ਦਾ ਹੈ ਭਰਪੂਰ ਵਗਦਾ,
ਪਾਣੀ ਏਸ 'ਚੋਂ ਕਦੇ ਵੀ ਸੁੱਕਦਾ ਨਹੀਂ।
ਤੁਰਿਆ ਜਾਂਦਾ ਹੈ ਜੱਗ ਜਹਾਨ ਸਾਰਾ,
ਅੱਗੇ ਮੌਤ ਦੇ ਕੋਈ ਸਿਰ ਚੁੱਕਦਾ ਨਹੀਂ।
ਆਪਣੇ ਆਪ ਨੂੰ ਦੁਨੀਆਂ ਦਾ ਰੱਬ ਸਮਝੇ
ਹਾਕਮ ਜ਼ੁਲਮ ਕਰਨੋਂ ਕੋਈ ਉੱਕਦਾ ਨਹੀਂ।
ਸੂਰਜ ਕੈਲਵੀ ਚੜ੍ਹੇ ਹਜ਼ਾਰ ਏਥੇ,
ਚਿੱਕੜ ਨਫ਼ਰਤ ਦਾ ਦੇਸ਼ 'ਚੋਂ ਸੁੱਕਦਾ ਨਹੀਂ।

----- 0 -----

**ਨਵੀਂ ਸਿੱਟ (SIT)**

ਏਸ ਮਹਿਲ ਨੇ ਛੇਤੀ ਹੈ ਢਹਿ ਜਾਣਾ,
ਪਿੱਲੀ ਲੱਗੀ ਹੈ ਨੀਂਹਾਂ ਵਿੱਚ ਇੱਟ ਮੀਆਂ,
ਰਿਸ਼ਵਤ ਦੇਣਾ ਤੇ ਲੈਣਾ ਜੋ ਜਾਣਦਾ ਨਹੀਂ,
ਉਹ ਨਹੀਂ ਜ਼ਮਾਨੇ ਦੇ ਫਿੱਟ ਮੀਆਂ।
ਕੰਮ ਕਿਸ ਤਰ੍ਹਾਂ ਓਸ ਦਾ ਅੜੇਗਾ ਜੀ?
ਜੀਹਦੇ ਕੋਲ ਵਜ਼ੀਰ ਦੀ ਚਿੱਟ ਮੀਆਂ।
ਕੁੱਤਾ, ਮੰਤਰੀ ਦਾ ਲੱਭਦਾ ਨਹੀਂ,
ਬਣੂ ਕੈਲਵੀ ਨਵੀਂ ਹੁਣ SIT ਮੀਆਂ।

----- 0 -----

**9878381474**

**************

Registration No. R.N.I. CHAPUN/2010/33423, P.O. REGD. No CHD/0144/2020-22 Posted at M.B.U. CHD




ੴ ਸਤਿਗੁਰ ਪ੍ਰਸਾਦਿ॥

# ਸੰਦੇਸ਼


ਜਥੇਦਾਰ ਹਰਪ੍ਰੀਤ ਸਿੰਘ

ਸੰਸਾਰ ਭਰ ਵਿਚ ਵਸਦੇ ਨਾਨਕ ਨਾਮ ਲੇਵਾ ਅਤੇ ਨਿਰਮਲ ਬੁੱਧ ਖਾਲਸਾ ਜੀ!

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਅੱਜ ਦਾ ਦਿਨ ਜਦੋਂ ਸੰਸਾਰ ਪੱਧਰ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ 550 ਸਾਲਾ ਪ੍ਰਕਾਸ਼ ਪੁਰਬ ਬੜੀ ਸ਼ਰਧਾ,ਪਿਆਰ ਤੇ ਸਤਿਕਾਰ ਨਾਲ ਮਨਾਇਆ ਜਾ ਰਿਹਾ ਹੈ।ਇਸ ਦੇ ਨਾਲ ਹੀ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਦਾ ਲਾਂਘਾ ਖੁੱਲ੍ਹਣ ਦੇ ਨਾਲ ਜਿਥੇ ਇਹ ਪਵਿੱਤਰ ਅਸਥਾਨ ਅੰਤਰ-ਰਾਸ਼ਟਰੀ ਮਹੱਤਤਾ ਅਖ਼ਤਿਆਰ ਕਰ ਗਿਆ ਹੈ। ਉੱਥੇ ਇਹ ਅਰਧ-ਸ਼ਤਾਬਦੀ ਪੁਰਬ 550 ਸਾਲਾਂ ਵਿਚ ਮਨੁੱਖਤਾ ਵੱਲੋਂ ਕੀਤੇ ਇਤਿਹਾਸਕ ਸਫ਼ਰ ਅਤੇ ਮੌਜੂਦਾ ਦਸ਼ਾ ਦੇ ਮੱਦੇ-ਨਜ਼ਰ ਭਵਿੱਖ ਦੀਆਂ ਸੰਭਾਵਨਾਵਾਂ ਤਲਾਸ਼ਣ ਦਾ ਮੌਕਾ ਹੈ।ਅਸਾਂ ਇਹ ਵੀ ਦੇਖਣਾ ਹੈ ਕਿ 550 ਸਾਲਾਂ ਦੇ ਸਫ਼ਰ ਵਿਚ ਸਮੁੱਚੀ ਮਾਨਵਤਾ ਨੇ ਇਤਿਹਾਸ ਵਿਚ ਕੀ ਰੋਲ ਅਦਾ ਕੀਤਾ? ਅੱਜ ਅਸੀਂ ਕਿੱਥੇ ਖੜ੍ਹੇ ਹਾਂ? ਦੂਜੇ ਸ਼ਬਦਾਂ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਨੇ ਸਭ ਸਮਿਆਂ ਤੋਂ ਅੱਗੇ ਜਾ ਕੇ ਜਿਸ ਰੱਬੀ ਬਾਣੀ ਦੀ ਸਿਰਜਣਾ ਕੀਤੀ ਅਤੇ ਜਿਸ ਨੂੰ ਮਰਦਾਨੇ ਦੀ ਰਬਾਬ ਨੇ ਗਾਇਆ। ਉਸ ਦਾ ਮੀਰੀ-ਪੀਰੀ ਤੇਜ ਹਰ ਸਿੱਖ ਦੇ ਮਨ-ਮਸਤਕ ਵਿਚ ਅੱਜ ਕਿਵੇਂ ਉੱਤਰੇ? ਕਿਵੇਂ ਇਹ ਬਾਣੀ ਸਾਡੀ ਤਰਜ਼ੇ-ਜ਼ਿੰਦਗੀ ਦਾ ਹਿੱਸਾ ਬਣ ਜਾਵੇ? ਅਜੋਕੇ ਦੁਨਿਆਵੀ ਗਿਆਨ ਵਿਚ ਇਹ ਸੁਨੇਹਾ ਸਮਝਣ ਲਈ ਕੁਝ ਮੂਲ ਨੁਕਤੇ ਹਨ: ਇਕ ਤਾਂ ਅੱਜ ਦੇ ਹਾਲਾਤ ਕੀ ਹਨ ਅਤੇ ਇਸਦਾ ਬਦਲ ਕੀ ਹੋ ਸਕਦਾ ਹੈ? ਦੂਜਾ ਇਸ ਦੀ ਲੋੜ ਕਿਉਂ ਹੈ ਅਤੇ ਬਦਲ ਦੀ ਸੇਧ ਕੀ ਹੋਵੇ? ਭਵਿੱਖ ਬਾਰੇ ਸੇਧ ਲੈਣ ਲਈ ਪਹਿਲਾਂ ਅਜੋਕੇ ਸੰਸਾਰ ਵੱਲ ਨਜ਼ਰ ਮਾਰੀਏ ਤਾਂ ਅੱਜ ਸਾਰੀ ਮਨੁੱਖਤਾ ਅਨੇਕ ਕਿਸਮ ਦੇ ਮਾਰੂ ਹਾਲਾਤ ਨਾਲ ਜੂਝ ਰਹੀ ਹੈ।ਜਿਸ ਵਿਚ ਉਸ ਦਾ ਜੀਵਨ ਵਿਗਾਸ ਦੀ ਥਾਂ ਵਿਨਾਸ਼ ਨਾਲ ਭਰਪੂਰ ਹੁੰਦਾ ਜਾ ਰਿਹਾ ਹੈ।ਇਸ ਲਈ ਹੀ ਕੁਦਰਤ ਦਾ ਵਿਗੜਦਾ ਸੰਤੁਲਨ, ਹਉਮੈ-ਵਾਦੀ ਨਿਜ਼ਾਮ, ਵਪਾਰਕ-ਜੰਗ, ਪਦਾਰਥਕ ਪਸਾਰਾ, ਸੱਭਿਆਚਾਰਾਂ ਦਾ ਦਮਨ, ਵਿਸ਼ਵ-ਆਰਥਿਕ-ਮੰਦੀ, ਆਲਮੀ ਪ੍ਰਮਾਣੂ ਜੰਗ ਵਰਗੇ ਵੱਡੇ ਪ੍ਰਸ਼ਨ ਮਾਨਵਤਾ ਨੂੰ ਦਰਪੇਸ਼ ਹਨ। ਪਦਾਰਥਵਾਦੀ ਫ਼ਲਸਫ਼ੇ ਦੇ ਉਭਾਰ ਕਾਰਨ ਇਹ ਵਰਤਾਰਾ ਵਿਅਕਤੀਆਂ, ਸਮੂਹਾਂ, ਸੰਪਰਦਾਵਾਂ, ਜਥੇਬੰਦੀਆਂ ਅਤੇ ਕੌਮਾਂ ਦਾ ਪ੍ਰਮੁੱਖ ਲੱਛਣ ਬਣ ਚੁੱਕਾ ਹੈ।ਇਹ ਸੁਭਾਅ ਹੀ ਆਲਮੀ ਪੱਧਰ 'ਤੇ ਵਾਪਰ ਰਹੀ ਉਥਲ-ਪੁਥਲ ਅਤੇ ਹਫੜਾ-ਦਫੜੀ ਦਾ ਮੂਲ ਕਾਰਨ ਹੈ।ਸਮੇਂ ਦਾ ਵਿਅੰਗ ਦੇਖੋ ਕਿ, ਗੁਰੂ ਨਾਨਕ ਸਾਹਿਬ ਦੇ ਆਗਮਨ ਤੋਂ ਪਹਿਲਾਂ ਵੀ ਮਨੁੱਖਤਾ ਏਸੇ ਤਰ੍ਹਾਂ ਹੀ ਆਤਮਕ ਗਿਲਾਨੀ ਕਾਰਨ ਦੁੱਖ ਭੋਗ ਰਹੀ ਸੀ।ਜਿਸ ਦਾ ਜ਼ਿਕਰ ਖੁਦ ਗੁਰੂ ਸਾਹਿਬ ਨੇ ਇਹ ਆਖ ਕੇ ਕੀਤਾ ਹੈ:

ਬਾਕੀ ਸਫ਼ਾ 7 'ਤੇ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036